ਦਰੁਸਤੀ ਦੇ ਸੁਝਾਅ ਨੋਟ ਕਰਕੇ ਰਚਨਾ ਨੂੰ ਫਿਰ ਸੋਧ ਕੇ ਲਿਖਣਾ। ਏਡੀ ਵੱਡੀ ਸੇਵਾ ਕਰਨ ਵਾਲੇ ਭਾਈ ਸੰਤੋਖ ਸਿੰਘ ਦੀਆਂ ਮੁਸੀਬਤਾਂ ਮੁੱਕਣ ਵਿਚ ਨਹੀਂ ਆਉਂਦੀਆਂ। ਹੁਣ ਉਸਦੀ ਬਿਰਧ ਵਰੇਸ ਹੈ ਫਿਰ ਵੀ ਪਿੰਡ ਦੇ ਕੂਕਿਆਂ ਦੇ ਵਿਰੋਧੀਆਂ ਦੀ ਕਰੋਪੀ ਦਾ ਉਹ ਇਸ ਲਈ ਵੀ ਸ਼ਿਕਾਰ ਬਣਦਾ ਹੈ ਕਿ ਉਹ ਕੂਕਿਆਂ ਦੇ ਪਰਸੰਗ, ਸਾਖੀਆਂ, ਇਤਿਹਾਸ ਕਿਉਂ ਲਿਖ ਰਿਹਾ ਹੈ? ਹੱਡੀਂ ਹੰਡਾਈਆਂ ਇਹਨਾਂ ਮੁਸੀਬਤਾਂ ਦਾ ਚਿਤਰਨ, ਸੰਤੋਖ ਸਿੰਘ ਆਪਣੀ ਰਚਨਾ ਵਿਚ ਬਖੂਬੀ ਕਰ ਰਹੇ ਹਨ।

"ਏਕ ਦਿਨ ਲਿਖਾਰੀ (ਸੰਤੋਖ ਸਿੰਘ) ਨੇ ਮੁੰਡਿਆਂ ਕੋ ਕਿਹਾ ਕਿ ਮੇਰੇ ਘਰ ਦੇ ਦਰਵੱਜੇ ਅੱਗੇ ਗੁਲੀ ਡੰਡਾ ਨਾ ਖੇਡੋ ਹੋਰ ਥਾਂ ਤੇ ਖੇਡੋ। ਇਤਨਾ ਕਹਿਣ ਵਿਚ ਇਕ ਮੁੰਡਾ ਸੀ, ਉਸਨੇ ਕਿਹਾ ਕਿ ਤੈਨੂੰ ਸੂਲ ਹੁੰਦਾ ਹੈ? ਮੁੰਡੇ ਏਵੇਂ ਹੀ ਖੇਡਣਗੇ। ਮਾਵਾਂ ਭੈਣਾਂ ਦੀਆਂ ਗਾਲਾਂ ਕੱਢੀਆਂ। ਦਾੜ੍ਹੀ ਪੱਟਣ ਨੂੰ ਆਵੇ। ਕਹੇ ਕਿ ਏਸ ਕੋੜੀ ਨੂੰ ਏਥੇ ਰਹਿਣ ਨਹੀਂ ਦੇਣਾ ਹੈ। ਹੱਲੇ ਕਰ ਕਰ ਆਵੇ। ਪੇਸ਼ ਨਾ ਕੋਈ ਗਈ, ਮਾਰਨ ਮੈਂ ਅਰ ਦਾੜੀ ਖੋਹਣ ਮੈਂ ਕਸਰ ਕੋਈ ਨਹੀਂ ਰਖੀ। ਲਿਖਾਰੀ ਨੇ ਹੀ ਸਮਾਈ ਰੱਖੀ ਕਿ ਦਾੜੀ ਪੁੱਟਿਗਾ। ਦੋ-ਜਣੇ ਹੈਨ। ਏਨਾਂ ਨੂੰ ਤਾਂ ਮਾਇਆ ਦਾ ਹੰਕਾਰ ਹੈ, ਅਸੀਂ ਕਾਹਦਾ ਹੰਕਾਰ ਕਰਨਾ ਹੈ। ਸੰਤਾਂ ਕੀ ਖਿਮਾ ਹੈ।

"ਏਕ ਜਨਾਨੀ ਦੇ ਲੜਕੇ ਨੂੰ, ਜੋ ਗੁਲੀ ਡੰਡਾ ਖੇਡਦਾ ਸੀ, ਔਖੇ ਹੋ ਕੇ ਸੰਤੋਖ ਸਿੰਘ ਨੇ ਕਲਮ ਮਾਰੀ। ਮੁੰਡੇ ਦੀ ਮਾਈ ਜੱਟੀ ਲਿਖਾਰੀ ਨੂੰ ਕਹਿਣ ਲੱਗੀ ਤੈਂ ਮੇਰੇ ਮੁੰਡੇ ਦੇ ਛਟੀ ਮਾਰੀ ਹੈ। ਜੇਕਰ ਤੂੰ ਉਸ ਵਕਤ ਮੈਨੂੰ ਮਿਲਦੋ ਤਾਂ ਮੈਂ ਤੈਨੂੰ ਚੀਰ ਸੁੱਟਦੀ। ਤੂੰ ਮਿਲਿਆ ਨਾ। ਲਾਲ ਲਾਖੀ ਹੋਈ ਹੋਈ ਨੇ ਕਈ ਥਾਪੇ ਦੀਆਂ ਗੱਲਾਂ ਕੀਤੀਆਂ। ਕਿਸੇ ਦੇਸ਼ ਦੇ ਕੀਰ ਲੋਕ ਆਨ ਇਕੱਠੇ ਹੋਏ ਹੈਂ। ਤੇਰੇ ਵਰਗੇ ਕਈ ਆਇਕੇ ਚਲੇ ਗਏ। ਲਿਖਾਰੀ ਨੇ ਕਿਹਾ ਤੂੰ ਆਪਣਾ ਭਲਾ ਮੰਗ।

"ਲਿਖਾਰੀ ਅਕਾਲ ਬੁੰਗੇ ਮੈਂ ਰਹਿੰਦਾ ਸੀ। ਇਕ ਜੱਟ ਗਊ ਬੰਨ੍ਹ ਆਇਆ ਬੂਹੇ ਅੱਗੇ। ਸਾਰਾ ਦਿਨ ਰੰਭਦੀ ਰਹੀ ਭੁੱਖੀ ਤਿਹਾਈ। ਉਸੇ ਜੱਟ ਦਾ ਖੇਤ ਸੀ, ਲਿਖਾਰੀ ਨੇ ਲੰਮਾ ਰੱਸਾ ਪਾਇਕੇ ਬੰਨ੍ਹ ਦਿਤੀ ਕੇ ਹੋਰ ਕੇ ਖੇਤ ਨਾ ਜਾਇ ਬੜੇ। ਜਿਮੀਦਾਰ ਆਇਆ। ਰੱਸਾ ਲਾਹਕੇ ਕਹਿਣ ਲਗਾ ਖਾਹ ਖਸਮਾਂ ਨੂੰ। ਜਿਉਂ ਲੱਗਾ ਹੈ ਗਾਲਾਂ ਕੱਢਣ, ਗੁਰੂ ਜੀ ਕੇ ਪਾਸ ਆਇ ਕਹਿਆ ਸੰਤੋਖ ਸਿੰਘ ਨੇ ਮੇਰੀ ਗਊ ਖੇਤ ਮੈ ਛੱਡੀ ਹੈ। ਗਾਲਾਂ ਕੱਢਦਾ ਹੀ ਆਇਆ ਸੀ, ਕੱਢਦਾ ਹੀ ਮੁੜ ਗਿਆ।"-

ਸੰਤੋਖ ਸਿੰਘ ਹੋਰਾਂ ਦੀਆਂ ਮੁਸੀਬਤਾਂ ਨਾਂ ਸਿਰਫ ਮਨੁੱਖ ਕਿਰਤ ਸਨ ਸਗੋਂ ਕੁਦਰਤ ਦੀ ਕਈ ਵੇਰ ਉਹਨਾਂ ਦੇ ਵਿਰੁੱਧ ਭੁਗਤਦੀ ਸੀ। ਉਹ ਦਮੇਂ, ਸਾਹ-ਖੰਘ ਦੀ ਤਕਲੀਫ ਤੋਂ ਵੀ ਪੀੜਿਤ ਸਨ। - ਆਦਮੀ ਦੀ ਹਿੰਮਤ ਨੂੰ ਦਾਦ ਦੇਣੀ ਬਣਦੀ ਹੈ ਕਿ ਇਤਨੀਆਂ ਵਿਪਰੀਤ ਪ੍ਰਸਥਿਤੀਆਂ ਵਿਚ ਰਹਿੰਦਿਆਂ ਹੋਇਆਂ, ਜਿੱਥੇ ਪਲ ਪਲ ਮਨੁੱਖ ਦਾ ਚੈਨ, ਮਾਨਸਿਕ ਤਵਾਜ਼ਨ ਡਾਂਵਾਂ ਡੋਲ ਕਰਨ ਦੇ ਅਨੇਕ ਕਾਰਨ ਹੋਣ ਫਿਰ ਵੀ ਸਾਬਤ ਕਦਮ ਰਹਿਕੇ ਆਪਣੇ ਮਿਥੇ ਕੰਮ ਨੂੰ ਸਿਰੇ ਚਾੜ੍ਹਨਾ ਹਾਰੀਸਾਰੀ ਦੇ ਵੱਸ ਦੀ ਗੱਲ ਨਹੀਂ। ਉਤੋਂ ਬਿਪਤਾ ਇਹ ਵੀ ਬਣ ਗਈ ਕਿ 1897 ਈ. ਵਿਚ ਉਹਨਾਂ ਦੀ ਕੁਟੀਆ ਨੂੰ ਅੱਗ ਲੱਗ ਗਈ। "ਸੰਤੋਖ ਸਿੰਘ ਕੀ ਛਪਰੀ ਬੱਧੀ ਹੋਈ ਸੀ ਨਵੇਂ ਤਬੇਲੇ ਮੇਂ ਉਸਕੋ ਅਗਨੀ ਲੱਗੀ। ਲੋਕ ਸਭ ਆਏ। ਪਾਣੀ ਲਿਆਂਵਦਿਆਂ ਨੂੰ ਸਭ ਕੁਝ ਸੜ ਬਲ ਗਿਆ। ਸੰਤੋਖ ਸਿੰਘ ਨੂੰ ਇਹ ਚਿੰਤਾ ਕਿ ਗ੍ਰੰਥ ਬਣਾਇਆ ਸੀ, ਜੇਕਰ ਜਲ ਗਿਆ ਤਾਂ ਬਡੀ ਮੁਸ਼ਕਿਲ ਹੈ। ਬੜੇ ਜਤਨ ਸੇ ਬਚਨ ਇੱਕਠੇ ਕੀਤੇ ਸੇ, ਸਤਿਗੁਰੂ ਜੀ ਕੇ ਪੁਰਾਣੇ ਸਿੰਘਾਂ ਥੀਂ ਪੁੱਛ ਪੁੱਛ ਕੇ ਲਿਖੇ ਸੇ ਬਚਨ। ਪਾਣੀ ਪਾ ਕੇ ਅਗਨੀ ਬੁਝਾਈ। ਸੰਤੋਖ ਸਿੰਘ ਨੇ ਪਹਿਲੇ ਉਹ ਜਗਾ ਦੇਖੀ ਜਿਥੇ ਗ੍ਰੰਥ ਸੀ। ਹੇਠੋਂ ਗ੍ਰੰਥ ਨਿਕਲ ਆਇਆ। ਹਾਸ਼ੀਆ ਜਲ ਗਿਆ। ਅੱਖਰ ਇਕ ਨਹੀਂ ਜਲਿਆ। ਸੰਤੋਖ ਸਿੰਘ ਨੇ ਗ੍ਰੰਥ ਗੁਰੂ ਜੀ ਕੇ ਸਾਹਮਣੇ ਜਾਇ ਧਰਿਆ। ਗੁਰੂ ਜੀ ਬਚਨ ਕੀਤਾ ਭਾਈ ਇਹ ਸਤਿਗੁਰਾਂ ਦੇ ਬਚਨ ਹੈਨ, ਜਿਹੜੇ ਅਗਨੀ ਵਿਚ ਬਚ ਰਹੇ ਹੈਂ।"-

ਜਿਸ ਸਮੇਂ ਉਪਰੋਕਤ ਘਟਨਾ ਵਾਪਰੀ ਛਪਰੀ ਜਲਣ ਦੀ ਸਤਿਗੁਰ ਪਰਤਾਪ ਸਿੰਘ ਜੀ 7-8 ਸਾਲ ਦੀ ਬਾਲ ਅਵਸਥਾ ਵਿਚ ਸਨ। ਆਪ ਦੇ ਨੇਤਰਾਂ ਸਾਂਹਵੇਂ ਇਹ ਕਾਂਡ ਵਾਪਰਿਆ। ਉਹ ਵੀ ਆਪਣੇ ਪਵਿੱਤਰ ਉਪਦੇਸ਼ ਵਿਚ ਇਸ ਦਾ ਵਰਣਨ ਕਰਦੇ ਹਨ—

"ਮੈਨੂੰ ਇਹ ਚੰਗੀ ਤਰ੍ਹਾਂ ਪਤਾ ਹੈ, ਜਿਹੜਾ ਗ੍ਰੰਥ ਸਤਿਗੁਰਾਂ ਵਾਲਾ ਭਾਈ ਸੰਤੋਖ ਸਿੰਘ ਨੇ ਲਿਖਿਆ- ਸਤਿਗੁਰੂ ਰਾਮ ਸਿੰਘ ਦਾ- ਮੇਰੇ ਸਾਹਮਣੇ ਦੀ ਇਹ ਗੱਲ ਹੈ, ਮੈਨੂੰ ਹੋਸ਼ ਹੈ ਚੰਗੀ ਤਰ੍ਹਾਂ - ਉਹਨਾਂ ਨੇ ਇਕ ਝੁੱਗੀ ਪਾਈ ਹੋਈ ਸੀ, ਜਿਹੜਾ ਪਿਛਲਾ ਤਬੇਲਾ ਹੈ ਉਹਦੇ ਵਿਚ, ਜਿੱਥੇ ਹੁਣ ਖੂਹੀ ਲਗੀ ਹੈ- ਇੱਥੇ, ਅੱਗ ਲੱਗ ਗਈ। ਰੁੱਤ ਗਰਮੀ ਦੀ ਹੈ, ਗੁਰੂ ਹਰੀ ਸਿੰਘ ਜੀ ਆਏ, ਤਬੇਲੇ ਉੱਤੇ ਚੜ੍ਹ ਕੇ ਦੇਖ ਰਹੇ ਹਨ- ਅੱਗ ਲੱਗੀ ਨੂੰ, ਝੁੱਗੀ ਸੜ ਗਈ। ਸੰਤੋਖ ਸਿੰਘ ਪਿਟਦਾ ਹੈ "ਮੇਰੀ ਕਰੀ ਕਰਾਈ ਖੂਹ ਵਿਚ ਪੈ ਗਈ", ਝੁੱਗੀ

ਸੜ ਜਾਂਦੀ ਹੈ ਉਹ ਪੀਲਾ ਦਸਤਾਰਾ ਸਜਾ ਲੈਂਦੇ ਸੀ- ਸੰਤੋਖ ਸਿੰਘ ਹੁਰੀ, ਕਿਉਂਕਿ ਨਾਮਧਾਰੀਆਂ ਵਿਚ ਪੀਲੇ ਦਸਤਾਰੇ ਦੀ ਕੋਈ ਮਨਾਹੀ ਨਹੀਂ ਹੈ। ਇਸ ਤਰ੍ਹਾਂ ਆਮ ਤੌਰ ਤੇ ਚਿੱਟਾ ਨਹੀਂ ਪੀਲਾ ਵੀ, ਉਹਨਾਂ ਦੀ ਉਹ ਪੱਗ ਜਲੀ ਦੇ ਐਨੇ ਐਨੇ ਟੁਕੜੇ ਮੈਂ ਦੇਖੇ, ਰੁਮਾਲੀਆਂ ਜਿਹੀਆਂ। ਬਾਹਰ ਸੰਤੋਖ ਸਿੰਘ ਹੁਰੀਂ ਬੜੇ ਦੁਖੀ, ਗੁਰੂ ਹਰੀ ਸਿੰਘ ਜੀ ਕੋਠੀ ਉਤੇ ਖਲੋਤੇ— ਉਹ (ਗ੍ਰੰਥ) ਨਾ ਜਲਿਆ।"

ਮਈ 1906 ਈ. ਵਿਚ ਗੁਰ ਗੱਦੀ ਤੇ ਬਿਰਾਜਮਾਨ ਹੋਣ ਬਾਅਦ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਗ੍ਰੰਥ ਨੂੰ ਤਰਤੀਬ ਵਾਰ ਕਰਕੇ, ਇਸ ਦੀਆਂ ਸੁੰਦਰ ਹੱਥ ਲਿਖਤਾਂ ਕਰਵਾਈਆਂ। ਉਹਨਾਂ ਦੇ ਸਮੇਂ ਤੋਂ ਲੈ ਕੇ ਹੁਣ ਤੱਕ, ਇਸ ਦੀ ਕਥਾ ਨਾਮਧਾਰੀ ਦੀਵਾਨਾਂ ਦੀ ਸ਼ਾਨ ਬਣਦੀ ਹੈ। ਸੰਤੋਖ ਸਿੰਘ ਸੱਦ ਜੀਵਤ ਹਨ।

ਭਾਈ ਸੰਤੋਖ ਸਿੰਘ ਮਸਤਾਨੀ ਬਿਰਤੀ ਵਾਲੇ ਗੁਰੂ ਪਿਆਰੇ ਸਨ। ਉਹ ਭਾਰਤ ਦੇ ਸਿਆਸੀ ਬੰਦੀਆਂ ਦੀ ਬੰਦ ਖਲਾਸੀ, ਹੋਰ ਕੂਕਿਆਂ ਜਿਉਂ ਅੰਗ੍ਰੇਜ਼ਾਂ ਦੇ ਦੰਦ ਖੱਟੇ ਕਰਨ ਲਈ, ਰੂਸੀ ਲਸ਼ਕਰਾਂ ਨੂੰ ਵੀ ਰੋਜ਼ ਟਾਹਰਾਂ ਮਾਰਦੇ ਸਨ। ਉਹ ਅਕਸਰ ਇਹ ਕਬਿੱਤ ਪੜ੍ਹਿਆਂ ਕਰਦੇ ਸਨ—

"ਆਉਂਗਾ ਰੂਸ ਮਈਆ,
ਸਭ ਕੋ ਕਰ ਦਊ ਭਸਮੱਈਆ
ਆਪਣੇ ਪਿਆਰਿਆਂ ਨੂੰ ਰੱਖੂ ਕੰਢੇ ਲਾਇ ਕੇ।

ਸਿੰਘ ਸੁਖੀ ਸਿੰਘਾ ਸੁਰਗ ਵਿਚ ਵਾਸਾ
ਸਿੰਘ ਵੇਖਣਗੇ ਤਮਾਸ਼ਾ
ਪਿਰਥੀ ਮਰੂਗੀ ਅੜਾਇ ਕੇ।

ਮੋਹ ਤੇ ਜੰਜਾਲ
ਘਰ ਬਾਰ ਸਭ ਤਿਆਗ ਦੇਵਾਂ
ਗੁਰੂ ਕਾ ਪੰਥ ਨਹੀਂ ਰੱਖਣਾ ਛਪਾਇ ਕੇ।

ਅਗੇ ਧੁਰੋਂ ਦਰਗਾਹੋਂ
ਜਿੰਨੀਆਂ ਆਈਆਂ ਪਾਤਸ਼ਾਹੀਆਂ,
ਅੱਗੇ ਵੇਖਿਆ ਤਮਾਸ਼ਾ ਵੇਖੋ ਅੜਿਕੇ ਆਇ ਕੇ।"

ਭਾਈ ਸੰਤੋਖ ਸਿੰਘ ਦੇ ਕੁਰਬਾਨੀਆਂ ਭਰੇ ਜੀਵਨ, ਉਸਦੀ ਸਾਹਿਤਕ ਸੂਝ ਬੂਝ, ਉਸ ਦੇ ਸਿਰੜ ਲਗਨ, ਸੁਹਿਰਦਤਾ ਅਤੇ ਤਿਆਗੀ ਜੀਵਨ ਅੱਗੇ ਸਿਰ ਝੁਕਦਾ ਹੈ। ਉਸ ਦੇ ਸਤਿਗੁਰੂ ਬਿਲਾਸ (ਦੋਹਾਂ ਭਾਗਾਂ) ਦੇ ਵਿਸ਼ੇ ਵਸਤੂ ਬਾਰੇ, ਵਿਸਥਾਰ ਸਹਿਤ ਲੇਖਕ ਸੁਵਰਨ ਸਿੰਘ ਵਿਰਕ ਦੀ ਪੁਸਤਕ "ਕੂਕਾ ਲਹਿਰ ਦਾ ਪੰਜਾਬੀ ਸਾਹਿਤ" ਵਿਚ ਪੜ੍ਹਿਆ ਜਾ ਸਕਦਾ ਹੈ।

### ਟਿੱਪਣੀਆਂ

1) ਸਤਿਗੁਰੂ ਬਿਲਾਸ (ਭਾਗ ਪਹਿਲਾ) (ਸੰ. ਜਸਵਿੰਦਰ ਸਿੰਘ),—ਭਾਈ ਸੰਤੋਖ ਸਿੰਘ ਬਾਹੋਵਾਲ, ਸਫਾ 26
2) ਉਹੀ, ਸਫਾ 27
3) ਜੱਸ ਜੀਵਨ, ਭਾਗ ਪਹਿਲਾ, ਪਹਿਲੀ ਛਾਪ, ਸਫਾ 24
4) ਸਤਿਗੁਰੂ ਬਿਲਾਸ (ਭਾਗ ਪਹਿਲਾ), ਸਫਾ 8
5) ਲਾਲਾ ਏਹਿ ਰਤਨ, (ਸੰ. ਪ੍ਰਿੰ. ਬੇਅੰਤ ਕੌਰ) ਭਾਗ ਪੰਜਵਾਂ ਪ੍ਰਸਤਾਵਨਾ, ਸਫਾ 27
6) ਸਤਿਗੁਰੂ ਬਿਲਾਸ (ਭਾਗ ਪਹਿਲਾ), ਸਫਾ 9
7) ਸਤਿਗੁਰੂ ਬਿਲਾਸ (ਭਾਗ ਦੂਜਾ), ਸਫਾ 150
8) ਉਹੀ, ਸਫਾ 26
9) ਉਹੀ, ਸਫਾ 17
10) ਉਹੀ, ਸਫਾ 167-68
11) ਉਹੀ, ਸਫਾ 169
12) ਉਹੀ, ਸਫਾ 160
13) ਉਹੀ, ਸਫਾ 161
14) ਉਹੀ, ਸਫਾ 164-66
15) ਉਹੀ, ਸਫਾ 176
16) ਉਹੀ, ਸਫਾ 183
17) ਉਹੀ, ਸਫਾ 188
18) ਉਹੀ, ਸਫਾ 244
19) ਉਹੀ, ਸਫਾ 246
20) ਉਹੀ, ਸਫਾ 313
21) ਉਹੀ, ਸਫਾ 398
22) ਉਹੀ, ਸਫਾ 203
23) ਲਾਲ ਏਹਿ ਰਤਨ, ਭਾਗ 2, ਸਫਾ 278
24) ਕੂਕਿਆਂ ਬਾਰੇ-ਸੰਤ ਇੰਦਰ ਸਿੰਘ ਚੱਕਰਵਰਤੀ, ਸਫਾ 204

*—ਕਰੀਵਾਲਾ (ਸਿਰਸਾ)*
99963-71716

# ਗੁਫ਼ਾ ਵਿਚਲੀ ਉਡਾਣ—4

# ਲੱਗ ਗਈਆਂ ਹੱਥਕੜੀਆਂ



*–ਵਰਿਆਮ ਸਿੰਘ ਸੰਧੂ*

ਰਾਤ ਪੈ ਗਈ ਸੀ। ਪੁਲਿਸ ਵੱਲੋਂ ਲਿਆਂਦੀ ਰੋਟੀ ਖਾਧੀ ਅਤੇ ਲੇਟ ਗਏ। ਰਘਬੀਰ ਨੂੰ ਤਾਂ ਉਸਦੇ ਘਰੋਂ ਸਭ ਦੇ ਸਾਹਮਣੇ ਲਿਆਏ ਸਨ ਪਰ ਮੇਰੇ ਘਰਦਿਆਂ ਨੂੰ ਤਾਂ ਕੋਈ ਸੂਚਨਾ ਹੀ ਨਹੀਂ ਸੀ। ਮੈਨੂੰ ਇਕਦਮ ਗੁੰਮ ਹੋ ਗਿਆ ਜਾਣ ਕੇ ਉਹਨਾਂ ਦੀ ਕੀ ਹਾਲਤ ਹੋਵੇਗੀ! ਰਘਬੀਰ ਤਾਂ ਉਂਜ ਵੀ ਛੜਾ-ਛਾਂਟ ਸੀ। ਮੇਰੇ ਸਿਰ 'ਤੇ ਤਾਂ ਪਰਿਵਾਰ ਦੀ ਜ਼ਿਮੇਵਾਰੀ ਸੀ। ਮੈਂ ਬੱਚੀ ਅਤੇ ਪਤਨੀ ਬਾਰੇ ਪਲ ਭਰ ਲਈ ਫ਼ਿਕਰਮੰਦ ਹੋਇਆ ਪਰ ਫਿਰ 'ਆਪੇ ਜੋ ਹੋਊ ਵੇਖੀ ਜਾਊ' ਸੋਚ ਕੇ ਅਗਲੇ ਹਾਲਾਤ ਲਈ ਆਪਣੇ ਆਪ ਨੂੰ ਤਿਆਰ ਕਰ ਲਿਆ। ਹੌਲੀ ਹੌਲੀ ਮੈਨੂੰ ਗੂੜ੍ਹੀ ਨੀਂਦ ਨੇ ਘੇਰ ਲਿਆ।

ਤੜਕੇ ਜਾਗ ਆਈ ਤਾਂ ਇੱਕ ਬਜ਼ੁਰਗ ਸਿਪਾਹੀ ਨੇ ਆਪਣੀ ਸਫ਼ੈਦ ਦਰਸ਼ਨੀ ਦਾੜ੍ਹੀ ਠਾਠੀ ਨਾਲ ਬੰਨ੍ਹੀ ਹੋਈ ਸੀ ਅਤੇ 'ਜਪੁ ਜੀ ਸਾਹਿਬ' ਦਾ ਪਾਠ ਕਰ ਰਿਹਾ ਸੀ। ਮੈਂ ਆਪਣੇ ਲਾਗੇ ਲੇਟੇ ਰਘਬੀਰ ਨੂੰ ਕਿਹਾ, "ਵੇਖ ਲੈ; ਪੁਲਿਸ ਵਿੱਚ ਵੀ ਇਸਤਰ੍ਹਾਂ ਦੇ ਗੁਰਮੁਖ ਬੰਦੇ ਹੈਗੇ ਨੇ।"

"ਰਾਤ ਵਾਲੇ ਨਾਕੇ ਦੀ ਸੁਣਾ" 'ਸੁੰਦਰ' ਨੇ ਪਾਠੀ ਸਿਪਾਹੀ ਦਾ ਨਾਂ ਲੈ ਕੇ ਉਸ ਤੋਂ ਪੁੱਛਿਆ ਪਰ ਉਹ ਉਸਦੀ ਗੱਲ ਵੱਲ ਧਿਆਨ ਦਿੱਤੇ ਬਿਨਾਂ ਪਾਠ ਕਰੀ ਗਿਆ।

ਮੈਂ ਧਾਰਮਿਕ ਬੰਦਾ ਨਹੀਂ ਅਤੇ ਨਾ ਹੀ ਕਦੀ ਪਾਠ-ਪੂਜਾ ਕੀਤੀ ਹੈ ਪਰ ਉਸ ਬਜ਼ੁਰਗ ਸਿਪਾਹੀ ਦੀ ਨਿਸ਼ਠਾ ਮੈਨੂੰ ਚੰਗੀ ਲੱਗੀ।

"ਉਏ! ਸੁਣਾ ਰਾਤ ਵਾਲੇ ਨਾਕੇ ਦੀ!" 'ਸੁੰਦਰ' ਨੇ ਫਿਰ ਪੁੱਛਿਆ। ਜ਼ਾਹਿਰ ਸੀ ਕਿ ਉਹ ਰਾਤੀਂ ਕਿਸੇ ਨਾਕੇ 'ਤੇ ਡਿਊਟੀ ਦੇਣ ਗਿਆ ਸੀ ਅਤੇ ਸਵੇਰੇ ਨਾਕੇ ਤੋਂ ਪਰਤ ਕੇ ਨਿੱਤ-ਕਿਰਿਆ ਤੋਂ ਵਿਹਲਾ ਹੋ ਕੇ ਪਾਠ ਕਰ ਰਿਹਾ ਸੀ।

ਉਸਨੇ ਇਸ ਵਾਰੀ ਵੀ 'ਸੁੰਦਰ' ਦੀ ਪੁੱਛ ਦਾ ਕੋਈ ਉਤਰ ਨਾ ਦਿੱਤਾ। ਪਾਠ ਅੰਤਿਮ ਪੜਾਅ ਉਤੇ ਪਹੁੰਚ ਗਿਆ ਸੀ। 'ਪਵਨ ਗੁਰੂ ਪਾਣੀ ਪਿਤਾ' ਤੱਕ ਪੁੱਜਦਿਆਂ 'ਸੁੰਦਰ' ਨੇ ਆਪਣਾ ਸਵਾਲ ਤਿਹਰਾ ਦਿੱਤਾ।

"...ਗਏ ਮੁਸੱਕਤਿ ਘਾਲ। ਨਾਨਕ ਤੇ ਮੁਖ ਉਜਲੇ ਕੇਤੀ ਛੁੱਟੀ ਨਾਲ" ਆਖ ਕੇ ਪਹਿਲਾਂ ਤਾਂ ਉਸਨੇ ਤੁਰਤ 'ਵਾਗੁਰ ਜੀ ਕੀ ਫ਼ਤਹਿ' ਬੋਲੀ ਅਤੇ ਫਿਰ ਪੈਂਦਿਆਂ ਹੀ ਛੁੱਟ ਪਿਆ:

"ਨਾਕਾ ਲਾਇਆ ਸੀ ਇਹਨਾਂ ਦੀ ਭੈਣ ਦੀ...। ਆਪਾਂ ਚਿੱਤੜਾਂ ਪਿੱਛੇ ਬੋਤਲ ਅੜਾ ਕੇ ਲੈ ਗਏ ਸਾਂ। ਪੀ ਕੇ, ਟੁੰਨ ਹੋ ਕੇ ਨਾਕੇ ਦੇ ਇੱਕ ਪਾਸੇ ਸੁੱਤੇ ਰਹੇ ਆਂ ਸਾਰੀ ਰਾਤ। ਇਹ ਮੁਨਸ਼ੀ ਭੈਣ ਚੋਂ ਆਪਣੇ ਆਪ ਨੂੰ ਬਹੁਤਾ ਚਾਤਰ ਸਮਝਦੈ। ਆਪਾਂ ਇਹੋ ਜਿਹੇ ਸੌ ਖਾਧੇ ਪੀਤੇ। ਕੱਲ੍ਹ ਦੇ ਛੋਕਰੇ ਦੋ ਜਮਾਤਾਂ ਪੜ੍ਹ ਕੇ ਮੁਨਸ਼ੀ ਬਣੇ ਫਿਰਦੇ ਆ। ਅੰਗਰੇਜ਼ ਕੋਈ ਘੂਸੇ ਸੀ! ਸਰਦਾਰ ਜੀ! ਓਨਾ ਚਿਰ ਉਹ ਅਗਲੇ ਨੂੰ ਮੁਨਸ਼ੀ ਨਹੀਂ ਸੀ ਬਣਾਉਂਦੇ, ਜਿੰਨਾਂ ਵਿੱਚ ਅਗਲੇ ਦੀਆਂ ਝੂੰਆਂ ਨਾ ਚਿੱਟੀਆਂ ਹੋ ਜਾਣ!"

ਉਸਦੀ ਧਾਰਮਿਕਤਾ ਪਿੱਛੇ ਲੁਕਿਆ ਉਸਦਾ ਮਨ ਅਤੇ ਉਸਦੀ 'ਪੁਲਿਸੀ -ਭਾਸ਼ਾ' ਇਕਦਮ ਪਰਗਟ ਹੋ ਗਏ। ਕਿੰਨ੍ਹਾਂ ਚਿਰ ਅਸੀਂ ਸਿਪਾਹੀਆਂ ਨਾਲ ਮਿਲ ਕੇ ਇਸ ਨਵੇਕਲੀ 'ਭਾਸ਼ਾ ਵੰਨਗੀ' 'ਤੇ ਹੱਸਦੇ ਰਹੇ। ਹਾਸੇ ਹਾਸੇ ਵਿਚ ਹੀ ਅਸੀਂ ਆਪਣੇ ਆਪ ਨੂੰ ਅੱਗੋਂ ਵਾਪਰਨ ਵਾਲੀ ਹੋਣੀ ਲਈ ਤਿਆਰ ਕਰ ਲਿਆ ਸੀ।

ਦੇਰ ਰਾਤ ਕਿਤੇ ਡੀ ਐਸ ਪੀ ਥਾਣੇ ਵਿਚ ਆਇਆ ਸੀ। ਹੋਏ ਫ਼ੈਸਲੇ ਮੁਤਾਬਕ ਭਿੱਖੀਵਿੰਡ ਚੌਕ ਵਿੱਚ ਮੱਛੀ ਅਤੇ ਫ਼ਲ ਵੇਚਣ ਵਾਲੇ ਦੋ ਪੱਕੇ ਪੁਲਿਸ-ਟਾਊਟਾਂ ਦੀ 'ਰਿਪੋਰਟ' 'ਤੇ ਸਾਡੇ ਖ਼ਿਲਾਫ਼ ਐਫ਼ ਆਈ ਆਰ ਦਰਜ ਕੀਤੀ ਗਈ। ਉਹਨਾਂ ਟਾਊਟਾਂ ਨੇ 'ਸਾਨੂੰ ਕਿਸੇ ਪਸਿੱਤੇ ਥਾਂ ਲੋਕਾਂ ਦੇ ਇਕੱਠ ਨੂੰ ਸਰਕਾਰ ਖ਼ਿਲਾਫ਼ ਬਗ਼ਾਵਤ ਲਈ ਕੋਈ ਬਹੁਤ ਵੱਡੀ ਉਕਸਾਹਟ ਦੇਂਦਿਆਂ ਅਤੇ ਵੱਡੀ ਸਾਜਿਸ਼ ਰਚਦਿਆਂ ਸੁਣਿਆ ਸੀ। ਅਜਿਹੇ 'ਦੇਸ਼-ਗਦਾਰਾਂ' ਦੇ ਨਾਪਾਕ ਇਰਾਦਿਆਂ ਦੇ ਪੂਰੇ ਹੋਣ ਤੋਂ ਪਹਿਲਾਂ ਹੀ ਉਹਨਾਂ ਦੀ 'ਦੇਸ਼-ਭਗਤੀ' ਦੀ 'ਪਵਿੱਤਰ ਭਾਵਨਾ' ਉਹਨਾਂ ਟਾਊਟਾਂ ਨੂੰ ਪੁਲਿਸ ਕੋਲ ਖਿੱਚ ਲਿਆਈ ਸੀ ਤਾਕਿ ਮੁਲਕ ਨੂੰ ਹੋਣ ਵਾਲੀ ਕਿਸੇ 'ਵੱਡੀ ਬਗ਼ਾਵਤ' ਦੇ ਨੁਕਸਾਨ ਤੋਂ ਜਿਵੇਂ ਕਿਵੇਂ ਬਚਾ ਲਿਆ ਜਾਵੇ!'

ਕਾਗ਼ਜ਼ੀ ਕਾਰਵਾਈ ਪੂਰੀ ਕਰਦਿਆਂ ਲੌਢਾ-ਵੇਲਾ ਹੋ ਗਿਆ। ਸਾਨੂੰ ਦੋਹਾਂ ਨੂੰ ਹੱਥਕੜੀਆਂ ਲਾ ਕੇ ਅਦਾਲਤ ਵਿੱਚ ਪੇਸ਼ ਕਰਨ ਲਈ ਪੁਲਿਸ ਕਰਮਚਾਰੀ ਲੈ ਤੁਰੇ। 'ਪੱਟੀ' ਨੂੰ ਜਾਣ ਵਾਲੀ ਬੱਸ ਅਜੇ ਆਉਣ ਵਾਲੀ ਸੀ। ਚੌਕ ਵਿੱਚ ਇੱਕ ਲੱਕੜ ਦੇ ਤਖ਼ਤ-ਪੋਸ਼ 'ਤੇ ਅਸੀਂ ਬੈਠੇ ਸਾਂ। ਇਸ ਚੌਕ ਵਿੱਚ ਅਸੀਂ ਲੋਕਾਂ ਦੇ ਜਾਣੇ ਪਛਾਣੇ ਬੰਦੇ ਸਾਂ। ਆਪੋ ਆਪਣੇ ਸਕੂਲਾਂ ਤੋਂ ਛੁੱਟੀ ਹੋਣ ਤੋਂ ਬਾਅਦ ਅਸੀਂ ਅਕਸਰ ਇਸ ਚੌਕ ਵਿੱਚ ਇਕੱਠੇ ਹੁੰਦੇ ਰਹਿੰਦੇ ਸਾਂ। ਦੂਜੇ ਅਧਿਆਪਕ ਸਾਥੀਆਂ ਨੂੰ ਮਿਲਦੇ। ਲਾਟੀ ਦੀ ਦੁਕਾਨ 'ਤੇ ਬੈਠ ਕੇ ਚਾਹ-ਪਾਣੀ ਛਕਦੇ। ਅਧਿਆਪਕਾਂ, ਸਮਾਜ ਅਤੇ ਮੁਲਕ ਦੇ ਮਸਲਿਆਂ ਬਾਰੇ ਚਰਚਾ ਕਰਦੇ। ਅਸੀਂ ਭਿੱਖੀਵਿੰਡ ਵਿੱਚ ਇੱਕ ਸਾਹਿਤ ਕੇਂਦਰ ਵੀ ਸਥਾਪਤ ਕੀਤਾ ਹੋਇਆ ਸੀ। ਹਾਈ ਸਕੂਲ ਵਿੱਚ ਉਸਦੀਆਂ ਮੀਟਿੰਗਾਂ ਕਰਦੇ। ਵੱਡੇ ਸਾਹਿਤਕਾਰਾਂ ਨੂੰ ਇਹਨਾਂ ਮੀਟਿੰਗਾਂ ਵਿੱਚ ਸੱਦਦੇ। ਲੋਕ ਮੈਨੂੰ ਲੇਖਕ ਵਜੋਂ ਵੀ ਜਾਣਦੇ ਪਛਾਣਦੇ ਸਨ। ਉਹਨਾਂ ਲੋਕਾਂ ਵਿੱਚ ਅਸੀਂ ਆਦਰ ਸਤਿਕਾਰ ਦੇ ਪਾਤਰ ਸਾਂ। ਪਰ ਹੁਣ ਅਸੀਂ ਹੱਥਕੜੀਆਂ ਵਿੱਚ ਜਕੜੇ ਉਹਨਾਂ ਸਾਹਮਣੇ ਬੈਠੇ ਸਾਂ।

ਨੇੜਲੇ ਜਾਣੂ ਲੋਕਾਂ ਨੂੰ ਛੱਡ ਕੇ ਉਹਨਾਂ ਸਭ ਨੂੰ ਕੀ ਪਤਾ ਕਿ ਸਾਨੂੰ ਕਿਉਂ ਗ੍ਰਿਫ਼ਤਾਰ ਕੀਤਾ ਗਿਆ ਸੀ! ਲੋਕ ਜਗਿਆਸੂ ਨਜ਼ਰਾਂ ਨਾਲ ਸਾਨੂੰ

ਜਾਚਦੇ ਹੋਏ ਆਪਸ ਵਿੱਚ ਘੁਸਰ-ਮੁਸਰ ਕਰਦੇ। ਮੈਂ ਆਪਣੇ ਆਪ ਨੂੰ ਗੁਨਾਹਗਾਰ ਸਮਝਣ ਲੱਗਾ। ਇਹ ਵੀ ਸੋਚਣ ਲੱਗਾ ਕਿ ਇਸ ਚੌਕ ਵਿੱਚ ਦੁਕਾਨਾਂ ਵਾਲੇ ਏਨੇ ਜਾਣੂ ਹੋਣ ਦੇ ਬਾਵਜੂਦ ਕੋਈ ਸਾਡੇ ਕੋਲ ਕਿਉਂ ਨਹੀਂ ਸੀ ਆਇਆ! ਕੀ ਉਹ ਸਾਡਾ ਪਤਾ ਲੱਗਣ 'ਤੇ ਦੂਰੋਂ ਹੀ ਪਾਸਾ ਵੱਟ ਕੇ ਲੰਘ ਗਏ ਹੋਣਗੇ! ਕੀ ਅਸੀਂ ਲੋਕਾਂ ਨਾਲੋਂ ਏਨੇ ਹੀ ਟੁੱਟੇ ਅਤੇ ਨਿੱਖੜੇ ਹੋਏ ਹਾਂ! ਕੀ ਐਮਰਜੈਂਸੀ ਦੀ ਦਹਿਸ਼ਤ ਹੀ ਏਨੀ ਵਿਆਪਕ ਹੈ ਕਿ ਹਰ ਕੋਈ ਪਹਿਲਾਂ ਆਪਣਾ ਬਚਾਅ ਵੇਖਦਾ ਹੈ! ਕੀ ਲੋਕ ਏਨੇ ਹੀ ਸੌਂ ਗਏ ਹਨ!

ਵੇਖਣ ਵਾਲੇ ਲੋਕ ਤਾਂ ਇਹੋ ਸਮਝਦੇ ਹੋਣਗੇ ਕਿ ਅਸਾਂ ਜ਼ਰੂਰ ਕੋਈ ਵੱਡਾ 'ਗੁਨਾਹ' ਕੀਤਾ ਹੋਵੇਗਾ! ਇੱਕ ਅਧਿਆਪਕ ਬਾਰੇ ਲੋਕਾਂ ਦੇ ਮਨ ਵਿੱਚ ਇਹੋ ਜਿਹਾ ਮਾੜਾ ਮੋਟਾ ਵਿਚਾਰ ਗੁਜ਼ਰਨਾ ਵੀ ਮੇਰੇ ਲਈ ਵੱਡੀ ਸ਼ਰਮ ਅਤੇ ਨਮੋਸ਼ੀ ਵਾਲੀ ਗੱਲ ਸੀ। ਏਸੇ ਵੇਲੇ ਸਕੂਲ ਵਿੱਚ ਛੁਟੀ ਹੋ ਗਈ। ਕੁੜੀਆਂ ਮੁੰਡਿਆਂ ਦੀ ਭੀੜ ਸਾਡੇ ਦੁਆਲੇ ਇਕੱਠੀ ਹੋ ਗਈ। ਇਸ ਸਕੂਲ ਵਿੱਚ ਅਸੀਂ ਅਕਸਰ ਆਪਣੀਆਂ ਮੀਟਿੰਗਾਂ ਕਰਦੇ ਸਾਂ। ਏਸੇ ਸਕੂਲ ਵਿਚ ਚਾਨਣ ਸਿੰਘ ਚੀਮੇਂ ਵਰਗੇ ਯਾਰ ਪੜ੍ਹਾਉਂਦੇ ਸਨ ਜਿਨ੍ਹਾਂ ਕੋਲ ਅਸੀਂ ਅਕਸਰ ਤੁਰੇ ਰਹਿੰਦੇ। ਬਹੁਤ ਸਾਰੇ ਵਿਦਿਆਰਥੀ ਸਾਨੂੰ ਪਛਾਣਦੇ ਸਨ। ਆਪਣੀ ਨਮੋਸ਼ੀ ਵਿਚੋਂ ਉਭਰਣ ਲਈ ਮੇਰੇ ਅੰਦਰਲਾ ਗੁੱਸਾ ਹੁੰਗਾਰਿਆ। ਮੈਂ ਹੱਥਕੜੀਆਂ ਸਮੇਤ ਤਖ਼ਤ-ਪੋਸ਼ ਉਤੇ ਖਲੋ ਗਿਆ ਅਤੇ ਬੋਲਣਾ ਸ਼ੁਰੂ ਕਰ ਦਿੱਤਾ:

"ਦੋਸਤੋ! ਤੁਸੀਂ ਹੈਰਾਨ ਹੁੰਦੇ ਹੋਵੋਗੇ ਕਿ ਪਤਾ ਨਹੀਂ ਅਸੀਂ ਕੀ ਗੁਨਾਹ ਕਰ ਦਿੱਤਾ ਹੈ ਕਿ ਸਾਨੂੰ ਹੱਥਕੜੀਆਂ ਵਿੱਚ ਜਕੜਿਆ ਹੋਇਆ ਹੈ। ਤੁਸੀਂ ਸਭ ਜਾਣਦੇ ਹੋ ਕਿ ਅਸੀਂ ਸਕੂਲ ਅਧਿਆਪਕ ਹਾਂ। ਜਿਨ੍ਹਾਂ ਪਿੰਡਾਂ ਵਿੱਚ ਅਸੀਂ ਪੜ੍ਹਾਉਂਦੇ ਹਾਂ ਉਹ ਲੋਕ ਅਤੇ ਸਾਥੋਂ ਪੜ੍ਹਣ ਵਾਲੇ ਵਿਦਿਆਰਥੀ ਸਾਡੀ ਇਮਾਨਦਾਰੀ ਅਤੇ ਕੰਮ ਬਾਰੇ ਲਗਨ ਦੇ ਗਵਾਹ ਹਨ। ਸਾਡੇ ਅਧਿਆਪਕ ਸਾਥੀ ਜਾਣਦੇ ਹਨ ਕਿ ਅਸੀਂ ਅਧਿਆਪਕ ਮੰਗਾਂ ਲਈ ਲਗਾਤਾਰ ਲੜਨ ਵਾਲੇ ਹਾਂ। ਸਿਆਸੀ ਰੁਚੀਆਂ ਵਾਲੇ ਲੋਕ ਜਾਣਦੇ ਹਨ ਕਿ ਅਸੀਂ ਸਰਕਾਰ ਦੀਆਂ ਲੋਕ-ਵਿਰੋਧੀ ਨੀਤੀਆਂ ਦੀ ਡਟ ਕੇ ਮੁਖ਼ਾਲਫ਼ਤ ਕਰਨ ਵਾਲੇ ਲੋਕ ਹਾਂ। ਅਸੀਂ ਆਪਣੇ ਦੁਖੀ ਅਤੇ ਗ਼ਰੀਬ ਲੋਕਾਂ ਦੇ ਹੱਕਾਂ ਲਈ ਵੱਖ ਵੱਖ ਤਰੀਕਿਆਂ ਨਾਲ ਆਵਾਜ਼ ਬੁਲੰਦ ਕਰਨ ਵਾਲੇ ਬੰਦੇ ਹਾਂ ਅਤੇ ਇਹ ਸਰਕਾਰ ਲੋਕਾਂ ਦੀ ਹੱਕ-ਸੱਚ ਦੀ ਆਵਾਜ਼ ਨੂੰ ਬੰਦ ਕਰਨਾ ਚਾਹੁੰਦੀ ਹੈ, ਉਹਨਾਂ ਦਾ ਗਲਾ ਘੁੱਟ ਕੇ ਆਪਣੀਆਂ ਮਨ ਆਈਆਂ ਜਾਰੀ ਰੱਖਣਾ ਚਾਹੁੰਦੀ ਹੈ। ਅਸੀਂ ਇਸ ਸਰਕਾਰ ਦੀਆਂ ਲੋਕ-ਮਾਰੂ ਨੀਤੀਆਂ ਦਾ ਗੱਜ-ਵੱਜ ਕੇ ਵਿਰੋਧ ਕਰਦੇ ਹਾਂ। ਅਸੀਂ ਕੋਈ ਲੁੱਚੇ-ਲਫੰਗੇ ਜਾਂ ਗੁੰਡੇ-ਬਦਮਾਸ਼ ਨਹੀਂ; ਇਸਦੇ ਉਲਟ ਸਗੋਂ ਇਹ ਸਰਕਾਰੀ ਰਾਜ ਗੁੰਡਾ-ਰਾਜ ਹੈ ਜੋ ਸਾਡੇ ਵਰਗੇ ਲੋਕਾਂ ਨੂੰ ਹੱਥਕੜੀਆਂ ਲਾਉਂਦਾ ਹੈ।"

ਰਘਬੀਰ ਨੇ ਵੀ ਇਸਤਰ੍ਹਾਂ ਦੇ ਸ਼ਬਦ ਹੀ ਆਖੇ। ਅਸੀਂ ਐਮਰਜੈਂਸੀ ਅਤੇ ਇੰਦਰਾ ਗਾਂਧੀ ਦੇ ਖ਼ਿਲਾਫ਼ ਜ਼ੋਰਦਾਰ ਨਾਅਰੇ ਲਾਏ।

ਏਨੇ ਨਾਲ ਸਾਡੇ ਅੰਦਰਲੀ ਨਮੋਸ਼ੀ ਧੋਤੀ ਗਈ। ਸਾਡੇ ਭਾਸ਼ਨਾਂ ਦੀ ਖ਼ਬਰ ਥਾਣੇ ਵੀ ਪਹੁੰਚ ਗਈ। ਉਥੋਂ ਬੰਦਾ ਭੱਜਾ ਆਇਆ ਅਤੇ ਸਾਡੇ ਨਾਲ ਜਾਣ ਵਾਲੇ ਪੁਲਿਸ ਕਰਮੀਆਂ ਨੂੰ ਝਾੜਿਆ:

"ਤੁਸੀਂ ਇਹਨਾਂ ਨੂੰ ਲੈ ਕੇ ਜਾਂਦੇ ਕਿਉਂ ਨਹੀਂ? ਆਪਣੇ ਪਿਓਵਾਂ ਦੇ ਭਾਸ਼ਨ ਕਰਵਾਉਣ ਡਹੇ ਜੇ! ਉੱਤੇ ਪਤਾ ਲੱਗ ਗਿਆ ਤਾਂ ਸਾਰਾ ਠਾਣਾ ਵਖ਼ਤ ਨੂੰ ਫੜਿਆ ਜਾਊ!"

ਤੁਰਤ ਇੱਕ ਟੈਂਪੂ ਕੀਤਾ ਅਤੇ ਉਸ ਵਿੱਚ ਬੈਠਾ ਕੇ ਸਾਨੂੰ ਪੱਟੀ ਕਚਿਹਰੀਆਂ ਵਿਚ ਲੈ ਗਏ। ਜਾਂਦਿਆਂ ਨੂੰ ਛੁੱਟੀ ਦਾ ਸਮਾਂ ਹੋ ਗਿਆ ਸੀ। ਹੁਣ ਸਾਨੂੰ ਸਵੇਰੇ ਹੀ ਪੇਸ਼ ਕੀਤਾ ਜਾ ਸਕਦਾ ਸੀ। ਵਾਪਸ ਲਿਜਾਣ ਦੀ ਥਾਂ ਸਾਨੂੰ ਰਾਤ ਪੱਟੀ ਥਾਣੇ ਵਿੱਚ 'ਜਮ੍ਹਾਂ' ਕਰਵਾ ਦਿੱਤਾ ਗਿਆ। ਪੁਰਾਣੇ ਕਿਲ੍ਹੇ ਵਿੱਚ ਬਣੇ ਇਸ ਥਾਣੇ ਵਿੱਚ ਲਿਜਾ ਕੇ ਸਾਨੂੰ ਹਵਾਲਾਤ ਵਿੱਚ ਬੰਦ ਕਰ ਦਿੱਤਾ ਗਿਆ। ਅਸੀਂ ਵੇਖਿਆ ਥਾਣੇ ਦਾ ਮੁਨਸ਼ੀ ਸਾਡੇ ਇੱਕ ਨੇੜਲੇ ਅਧਿਆਪਕ ਦੋਸਤ ਦਾ ਭਰਾ ਸੀ। ਅਸੀਂ ਖ਼ੁਸ਼ ਹੋਏ ਕਿ ਚਲੋ ਇਸ ਰਾਹੀਂ ਸਾਡਾ ਸੁਨੇਹਾ ਸਾਡੇ ਘਰਦਿਆਂ ਤੱਕ ਪਹੁੰਚ ਸਕਦਾ ਹੈ ਤੇ ਉਹ ਵਕੀਲ ਕਰਕੇ ਸਵੇਰੇ ਸਾਡੇ ਪੇਸ਼ ਹੋਣ ਸਮੇਂ ਤੱਕ ਅਦਾਲਤ ਵਿੱਚ ਪਹੁੰਚ ਜਾਣਗੇ। ਪਰ ਉਹ ਤਾਂ ਸਾਡੇ ਨਾਲ ਅੱਖ ਵੀ ਨਹੀਂ ਸੀ ਮਿਲਾ ਰਿਹਾ। ਅੱਖ ਬਚਾ ਕੇ ਉਹ ਸਾਡੀ ਹਵਾਲਾਤ ਅੱਗੋਂ ਲੰਘਣ ਲੱਗਾ ਤਾਂ ਅਸੀਂ ਉਚੀ ਆਵਾਜ਼ ਮਾਰ ਕੇ ਰੋਕ ਲਿਆ ਅਤੇ ਇਹ ਜਾਣਦਿਆਂ ਹੋਇਆਂ ਵੀ ਕਿ ਉਹ ਸਾਨੂੰ ਬੜੀ ਚੰਗੀ ਤਰ੍ਹਾਂ ਜਾਣਦਾ ਹੈ, ਅਸੀਂ ਉਹਨੂੰ ਦੱਸਿਆ ਕਿ ਅਸੀਂ ਉਸ ਦੇ ਵੱਡੇ ਭਰਾ ਦੇ ਬੜੇ ਨਜ਼ਦੀਕੀ ਮਿੱਤਰ ਹਾਂ! ਉਸ ਨੇ ਅੱਗੋਂ ਕੋਈ ਹੁੰਗਾਰਾ ਵੀ ਨਾ ਭਰਿਆ ਅਤੇ ਬਿਨਾਂ ਕੋਈ ਸ਼ਬਦ ਬੋਲਿਆਂ ਚਲਿਆ ਗਿਆ। ਅਸੀਂ ਉਸਦੀ ਇਸ ਹਾਲਤ 'ਤੇ ਅਤੇ ਆਪਣੇ 'ਏਨੇ ਖ਼ਤਰਨਾਕ' ਹੋਣ 'ਤੇ ਹੱਸਣ ਲੱਗੇ।

ਥਾਣੇ ਵਾਲਿਆਂ ਵੱਲੋਂ ਦਿੱਤੀ ਰੋਟੀ ਖਾ ਕੇ ਅਸੀਂ ਫ਼ਰਸ਼ ਸਾਫ਼ ਕਰਕੇ ਲੇਟ ਗਏ। ਹਵਾਲਾਤ ਵਾਲੇ ਕੰਬਲ ਏਨੇ ਗੰਦੇ ਅਤੇ ਬਦਬੂਦਾਰ ਸਨ ਕਿ ਮੇਰਾ ਉਹਨਾਂ ਨੂੰ ਥੱਲੇ ਉਤੇ ਲੈਣ ਨੂੰ ਦਿਲ ਨਾ ਕੀਤਾ। ਪਾਲਾ ਹੋਣ ਲੱਗਾ ਤਾਂ ਰਘਬੀਰ ਨੇ ਕੰਬਲ ਉਤੇ ਲੈਂਦਿਆਂ ਚੇਤਾ ਕਰਵਾਇਆ ਕਿ ਹੁਣ ਤੋਂ ਹੀ ਇਹੋ ਜਿਹੇ ਕੰਬਲ ਲੈਣ ਦੀ ਆਦਤ ਪਾਉਣੀ ਚਾਹੀਦੀ ਹੈ। ਉਹਦੀ ਗੱਲ ਠੀਕ ਸੀ; ਅਗਲੇ ਦਿਨਾਂ ਵਿੱਚ ਸਾਨੂੰ ਕੋਈ ਰੇਸ਼ਮੀ ਵਿਛਾਉਣੇ ਨਹੀਂ ਸਨ ਮਿਲਣੇ!

ਅੱਧੀ ਕੁ ਰਾਤ ਨਾਲ ਠੰਢ ਜ਼ਿਆਦਾ ਹੋ ਗਈ। ਮਾਰੀ ਦਿਆਂ ਮੈਂ ਕੰਬਲ ਪੈਰਾਂ 'ਤੇ ਕਰ ਲਿਆ। ਫਿਰ ਗੋਡਿਆਂ ਤੱਕ। ਠੰਢ ਵਧਣ ਲੱਗੀ; ਸਰੀਰ ਕੁੰਗੜਣ ਲੱਗਾ। ਕੰਬਲ ਲੱਕ ਤੱਕ ਆ ਗਿਆ। ਦਿਨੇ ਜਾਗ ਆਈ ਤਾਂ ਮੈਨੂੰ ਕੰਬਲ ਵਿੱਚ ਮੂੰਹ ਸਿਰ ਲਪੇਟੀ ਸੁੱਤਾ ਵੇਖ ਕੇ ਰਘਬੀਰ ਹੱਸਣ ਲੱਗਾ। ਰਾਤ ਰਾਤ ਵਿੱਚ ਹੀ ਮੇਰੀ 'ਨਜ਼ਾਕਤ ਅਤੇ ਨਾਜ਼ਕਤਾ' ਉਡ ਪੁੱਡ ਗਈ। ਮੈਂ ਆਪਣੀ ਹੋਣੀ ਨੂੰ ਸਵੀਕਾਰ ਕਰ ਲਿਆ ਸੀ।

ਦਿਨ ਚੜ੍ਹੇ ਦਸ ਕੁ ਵਜੇ 'ਸੁੰਦਰ' ਹੁਰੀਂ ਸਾਨੂੰ ਹੱਥਕੜੀਆਂ ਲਾ ਕੇ ਕਚਹਿਰੀਆਂ ਵਿੱਚ ਲੈ ਗਏ। ਮੈਂ ਵੇਖਿਆ ਅਦਾਲਤ ਕੰਪਲੈਕਸ ਦੇ ਬਰਾਂਡੇ ਵਿੱਚ ਮੇਰੀ ਪਤਨੀ ਗਰਮ ਸ਼ਾਲ ਦੀ ਬੁੱਕਲ ਮਾਰੀ ਬੈਠੀ ਸੀ। ਪੀਲਾ-ਭੂਕ ਰੰਗ। ਦੁੱਖ, ਮਾਯੂਸੀ ਅਤੇ ਉਦਾਸੀ ਨਾਲ ਭੰਬਿਆ ਚਿਹਰਾ! ਮੈਨੂੰ ਵੇਖ ਕੇ ਜਿਵੇਂ ਉਸ ਵਿਚ ਜਾਨ ਪੈ ਗਈ। ਬੈਂਚ ਤੋਂ ਉੱਠ ਕੇ ਮੇਰੇ ਵੱਲ ਵਧੀ। ਉਹਦੇ ਪਿੱਛੇ ਮੇਰੀ ਭੂਆ ਖਲੋਤੀ ਹੋਈ ਸੀ। ਭੂਆ ਨੂੰ 'ਸਤਿ ਸ੍ਰੀ ਅਕਾਲ' ਕਹਿ ਕੇ ਮੈਂ ਪਤਨੀ ਨੂੰ ਕਿਹਾ, "ਤੂੰ ਇਸ ਹਾਲਤ ਵਿੱਚ ਕਾਹਨੂੰ ਆਉਣਾ ਸੀ!"

ਉਹਦੀ ਜ਼ਬਾਨ ਦੀ ਥਾਂ ਉਸਦੀਆਂ ਅੱਖਾਂ ਵਿੱਚ ਉਮਡ ਆਏ ਅੱਥਰੂ ਹੀ ਬੋਲੇ।

ਪਿੱਛੋਂ ਜਦੋਂ ਕਦੀ ਅਸੀਂ ਉਹਨਾਂ ਦਿਨਾਂ ਦੀ ਗੱਲ ਕਰਦੇ ਤਾਂ ਮੇਰੀ

ਪਤਨੀ ਰਜਵੰਤ ਉਹਨਾਂ ਦਿਨਾਂ ਨੂੰ ਯਾਦ ਕਰਦਿਆਂ ਲੰਮਾ ਹਾਉਕਾ ਭਰਦੀ।

"ਤੁਹਾਡੀ ਜ਼ਿੰਦਗੀ ਵਿੱਚ ਆਉਣ ਤੋਂ ਬਾਦ ਤੁਹਾਡੇ ਨਾਂ ਅਤੇ ਸ਼ਖਸੀਅਤ ਸਦਕਾ ਮੈਨੂੰ ਬਹੁਤ ਕੁਝ ਮਿਲਿਆ ਹੈ। ਆਦਰ-ਮਾਣ ਦੀ ਘਾਟ ਨਹੀਂ ਰਹੀ। ਉਸ ਪ੍ਰਮਾਤਮਾ ਦਾ ਲੱਖ ਲੱਖ ਸ਼ੁਕਰ ਹੈ! ਪਰ ਤੁਸੀਂ ਮੈਨੂੰ ਦੁੱਖ ਵੀ ਬੜੇ ਵਿਖਾਏ!"

"ਉਸ ਦਿਨ ਜਦੋਂ ਤੁਸੀਂ ਕਿੰਨ੍ਹਾਂ ਚਿਰ ਘਰ ਨਾ ਮੁੜੇ ਤਾਂ ਮੈਂ ਬੜੀ ਫ਼ਿਕਰਮੰਦ ਹੋਈ। ਬਾਪੂ ਜੀ ਵੀ ਘਰ ਨਹੀਂ ਸਨ। ਕਿਸਨੂੰ ਪੁੱਛਾਂ? ਕਿਵੇਂ ਪੁੱਛਾਂ? ਖ਼ੈਰ ਕਿਵੇਂ ਨ ਕਿਵੇਂ ਪਤਾ ਲੱਗ ਗਿਆ ਕਿ ਤੁਹਾਨੂੰ ਪੁਲਿਸ ਫੜ ਕੇ ਲੈ ਗਈ ਹੈ। ਹੁਣ ਕੀ ਕਰਾਂ! ਮੇਰੀ ਮਦਦ ਕਰਨ ਵਾਲਾ ਘਰ ਦਾ ਆਪਣਾ ਕੋਈ ਵੀ ਕੋਲ ਨਹੀਂ ਸੀ। ਆਂਢ-ਗੁਆਂਢ ਦੀਆਂ ਜ਼ਨਾਨੀਆਂ 'ਅਫ਼ਸੋਸ' ਕਰਨ ਆਉਣ ਲੱਗੀਆਂ। ਤਾਏ ਲਾਭ ਚੰਦ ਦੀ ਘਰਵਾਲੀ ਕਹਿੰਦੀ, "ਪੁੱਤ! ਸਰਕਾਰ ਨਾਲ ਕਾਹਨੂੰ ਮੱਥਾ ਲਾਉਣਾ ਸੀ!" ਭੂਆ ਜੀ ਉਸੇ ਸ਼ਾਮ ਨੂੰ ਆ ਗਏ ਸਨ। ਸਵੇਰੇ ਬੀ ਜੀ ਅਤੇ ਛਿੰਦਾ ਵੀ, ਸੁਣ ਕੇ, ਖੇਤਾਂ ਵਿਚੋਂ ਆ ਗਏ। ਮੈਂ ਸਭ ਦੇ ਤਰਲੇ ਲਵਾਂ ਕਿ ਇੱਕ ਵਾਰ ਤੁਹਾਨੂੰ ਮਿਲਾਉਣ ਲੈ ਜਾਣ। ਪਰ ਮੇਰੇ ਨਾਲ ਕੋਈ ਨਾ ਤੁਰੇ। ਅਖੇ: 'ਤੂੰ ਢਿੱਲੀ ਏਂ'! ਜਾ ਕੇ ਵੀ ਕੀ ਕਰ ਲਏਂਗੀ!' ਇਹ ਤਾਂ ਸਾਰੇ ਸਮਝਦੇ ਤੇ ਆਖਦੇ ਸਨ ਕਿ ਤੁਹਾਡਾ ਏਨੀ ਛੇਤੀ ਛੁੱਟ ਸਕਣਾ ਸੰਭਵ ਨਹੀਂ। ਮੇਰੇ ਰੋਂਦਿਆਂ ਕੁਰਲਾਉਂਦਿਆਂ ਦਿਨ ਲੰਘ ਗਿਆ। ਮੈਨੂੰ ਹੌਲ ਪੈਂਦੇ, ਤੁਹਾਡੇ ਬਿਨਾਂ ਮੈਂ ਇਸ ਘਰ ਵਿੱਚ ਇਕੱਲੀ ਕਿਵੇਂ ਰਹੂੰ! ਭੂਆ ਆਖੇ ਕਿ ਇਹਨੂੰ ਕੁਝ ਹੋ ਜਾਊ। ਇਹਨੂੰ ਵਰਿਆਮ ਨੂੰ ਮਿਲਾ ਲਿਆਓ। ਕੋਈ ਹੁੰਗਾਰਾ ਨਾ ਮਿਲਦਾ ਵੇਖ ਉਹ ਆਪ ਮੇਰੇ ਨਾਲ ਜਾਣ ਲਈ ਤਿਆਰ ਹੋ ਗਈ।"

"ਅਗਲੇਰੇ ਦਿਨ ਸਵੇਰੇ ਨਾਨੀ ਨੇ ਪਰਾਉਂਠੇ ਪਕਾਏ। ਛਿੰਦਾ ਉੱਤੇ ਮੱਖਣ ਰੱਖ ਕੇ ਪਰਾਉਂਠੇ ਖਾ ਰਿਹਾ ਸੀ। ਮੈਂ ਬੜੇ ਤਰਲੇ ਲਏ, "ਵੇ ਛਿੰਦਿਆ! ਮੈਨੂੰ ਸਾਈਕਲ 'ਤੇ ਬਿਠਾ ਕੇ ਬੱਸ ਅੱਡੇ ਤੱਕ ਈ ਛੱਡ ਆ। ਮੈਥੋਂ ਤੁਰਿਆ ਨਹੀਂ ਜਾਂਦਾ।" ਰੂਪ ਹੋਈ ਨੂੰ ਅਜੇ ਪੰਜ ਛੇ ਦਿਨ ਹੀ ਤਾਂ ਹੋਏ ਸਨ। ਕਹਿੰਦਾ, "ਤੁਸੀਂ ਤੁਰ ਕੇ ਬਜ਼ਾਰ ਨਿਕਲੋ। ਮੈਂ ਤੁਹਾਡੇ ਮਗਰੇ ਮਗਰ ਆਇਆ।" ਮੈਂ ਤੇ ਭੂਆ ਜੀ ਤੁਰ ਪਈਆਂ। ਬੱਸ ਅੱਡੇ ਤੱਕ ਪਹੁੰਚਣ ਲਈ ਮੈਂ ਕਈ ਵਾਰ ਬੈਠ ਕੇ ਸਾਹ ਲਿਆ। ਪਰ ਛਿੰਦਾ ਨਹੀਂ ਆਇਆ। ਰਾਹ ਵਿੱਚ ਹਰਬੰਸ ਨਰਸ ਮਿਲੀ। ਆਖਣ ਲੱਗੀ, "ਹੈ ਹਾਇ! ਤੂੰ ਕਿਉਂ ਇਸ ਹਾਲਤ ਵਿੱਚ ਬਾਹਰ ਨਿਕਲੀ ਏਂ! ਜੇ ਕੁਝ ਹੋ ਗਿਆ!" ਪਰ ਮੇਰੇ ਮਨ ਵਿੱਚ ਆਵੇ ਕਿ ਤੁਹਾਨੂੰ ਇੱਕ ਵਾਰੀ ਸੁੱਖੀ ਸਾਂਦੀ ਵੇਖ ਲਵਾਂ! ਪਤਾ ਲੱਗ ਗਿਆ ਸੀ ਕਿ ਤੁਹਾਨੂੰ ਪੱਟੀ ਲੈ ਗਏ ਨੇ। ਪੱਟੀ ਪਹੁੰਚ ਤਾਂ ਗਈਆਂ ਪਰ ਪਤਾ ਨਾ ਲੱਗੇ ਕਿ ਕੀਹਨੂੰ ਪੁੱਛੀਏ! ਅਸੀਂ ਕਿਹੜੇ ਇਹ ਕੰਮ ਅੱਗੇ ਵੇਖੇ ਸਨ! ਸੋਚਿਆ, ਜੇਲ੍ਹ ਵਿੱਚ ਹੀ ਲੈ ਕੇ ਜਾਣਗੇ। ਅਸੀਂ ਉਥੇ ਜਾ ਕੇ ਪੁੱਛਿਆ ਤਾਂ ਉਹ ਕਹਿੰਦੇ ਕਿ ਕੱਲ੍ਹ ਤੁਹਾਨੂੰ ਪੇਸ਼ ਨਹੀਂ ਸੀ ਕੀਤਾ, ਅੱਜ ਕਰਨਗੇ। 'ਅਸੀਂ ਜਾ ਕੇ ਕਚਹਿਰੀਆਂ ਵਿੱਚ ਖਲੋ ਜਾਈਏ। ਸਾਹਮਣੇ ਆਉਂਦੇ ਤੁਸੀਂ ਦਿਸ ਜਾਓਗੇ!' ਕਮਜ਼ੋਰੀ ਤੇ ਫ਼ਿਕਰ ਕਰਕੇ ਮੇਰੀ ਬੁਰੀ ਹਾਲਤ ਸੀ। ਭਾ ਜੀ ਅਜਾਇਬ ਨੇ ਤਾਂ ਮੈਨੂੰ ਪਛਾਣਿਆਂ ਵੀ ਨਹੀਂ ਸੀ।"

## ਕਮਲੇ ਯਾਰ

ਅਜਾਇਬ ਸਿੰਘ ਸੰਧੂ ਰਿਸ਼ਤੇ ਵਿੱਚ ਮੇਰੀ ਦਾਦੀ ਦੇ ਭਰਾ ਦਾ ਪੋਤਰਾ ਸੀ। ਰਿਸ਼ਤੇ ਵਿੱਚ ਮੇਰਾ ਭਰਾ ਪਰ ਉਮਰੋਂ ਲਗਭਗ ਮੇਰੇ ਪਿਓ ਦਾ ਹਾਣੀ। ਉਸਦਾ ਅਤੇ ਉਹਨਾਂ ਦੇ ਪਰਿਵਾਰ ਦਾ ਸਾਡੇ ਪਰਿਵਾਰ ਅਤੇ ਮੇਰੇ ਪਿਤਾ ਨਾਲ ਬਹੁਤ ਗੂੜ੍ਹਾ ਪਿਆਰ ਸੀ। ਦੇਸ਼ ਦੀ ਤਕਸੀਮ ਤੋਂ ਬਾਅਦ ਉਹ ਉਧਰੋਂ ਆ ਕੇ ਪਹਿਲਾਂ ਸਾਡੇ ਘਰ ਹੀ ਕੁਝ ਮਹੀਨੇ ਠਹਿਰੇ ਸਨ। ਪਿਛੋਂ ਉਹਨਾਂ ਨੂੰ ਇੱਕ ਖ਼ਾਲੀ ਪਿਆ ਮੁਸਲਮਾਨੀ ਮਕਾਨ ਸਾਡੇ ਗੁਆਂਢ ਹੀ ਮਿਲ ਗਿਆ। ਇੰਜ ਪਰਿਵਾਰਕ ਮੇਲ-ਜੋਲ ਲਗਾਤਾਰ ਬਣਿਆ ਰਿਹਾ। ਪਿਛੋਂ ਉਹਨਾਂ ਨੂੰ ਡਿੱਬੀਪੁਰ ਵਿੱਚ ਪੱਕੀ ਜ਼ਮੀਨ ਅਲਾਟ ਹੋ ਗਈ ਅਤੇ ਉਹਨਾਂ ਦਾ ਪਰਿਵਾਰ ਉਥੇ ਚਲਾ ਗਿਆ। ਅਜਾਇਬ ਸਿੰਘ ਨੂੰ ਬੈਂਕ ਵਿੱਚ ਨੌਕਰੀ ਵੀ ਮੇਰੇ ਪਿਤਾ ਦੀ ਸਿਫ਼ਾਰਸ਼ ਨਾਲ ਹੀ ਮਿਲੀ ਸੀ। ਇਸ ਲਈ ਉਹ ਮੇਰੇ ਪਿਤਾ ਨੂੰ ਸਦਾ ਵੱਡੇ ਭਰਾ ਵਾਂਗ ਸਤਿਕਾਰ ਦਿੰਦਾ ਰਿਹਾ ਸੀ। ਮੇਰੇ ਬਚਪਨ ਤੋਂ ਹੀ ਉਹ ਮੈਨੂੰ ਇੱਕ ਹੋਣਹਾਰ ਬੱਚੇ ਵਜੋਂ ਪਿਆਰਦਾ ਰਿਹਾ ਸੀ। ਪਿਛਲੇ ਕਈ ਸਾਲਾਂ ਤੋਂ ਉਹ 'ਸਟੇਟ ਬੈਂਕ ਆਫ਼ ਪਟਿਆਲਾ' ਵਿੱਚ ਬੈਂਕ ਅਫ਼ਸਰ ਵਜੋਂ ਸੇਵਾ ਨਿਭਾ ਰਿਹਾ ਸੀ। ਉਹ ਬਹੁਤ ਹੀ ਸੂਝਵਾਨ, ਮਿਲਾਪੜਾ ਅਤੇ ਲੋਕਾਂ ਦੇ ਕੰਮ ਆਉਣ ਵਾਲਾ ਵਿਅਕਤੀ ਸੀ। ਇਸ ਲਈ ਪੱਟੀ ਅਤੇ ਆਸ ਪਾਸ ਦੇ ਇਲਾਕੇ ਵਿੱਚ ਉਸਦੀ ਬਹੁਤ ਇੱਜ਼ਤ ਸੀ। ਪੱਟੀ ਦੇ ਸਾਰੇ ਅਫ਼ਸਰਾਂ ਨਾਲ ਉਸਦੇ ਬੜੇ ਸੁਖਾਵੇਂ ਸੰਬੰਧ ਸਨ। ਮੈਂ ਕਿਵੇਂ ਨਾ ਕਿਵੇਂ ਉਸ ਤੱਕ ਆਪਣੇ ਗ੍ਰਿਫ਼ਤਾਰ ਹੋਣ ਦੀ ਖ਼ਬਰ ਪਹੁੰਚਾ ਦਿੱਤੀ ਸੀ। ਸਾਡੇ ਪੇਸ਼ ਹੋਣ ਸਮੇਂ ਤੱਕ ਉਸ ਨੇ ਵਕੀਲ ਕਰ ਲਿਆ ਸੀ ਅਤੇ ਕੇਸ ਦੀ ਸਾਰੀ ਨੌਈਅਤ ਸਮਝ ਲਈ ਸੀ। ਉਸਨੇ ਕੁਝ ਮਹੀਨੇ ਪਹਿਲਾਂ 'ਬਣੀ-ਠਣੀ' ਵੇਖੀ ਰਜਵੰਤ ਨੂੰ ਬੁਰੇ ਹਾਲੀਂ ਵੇਖ ਕੇ ਸਿਰ 'ਤੇ ਪਿਆਰ ਦੇ ਕੇ ਕਿਹਾ, "ਬੀਬੀ! ਜਦੋਂ ਮੈਂ ਏਥੇ ਬੈਠਾਂ ਤੂੰ ਇਸ ਹਾਲਤ ਵਿੱਚ ਏਥੇ ਕਿਉਂ ਆਈ?"

ਸਾਨੂੰ ਐਸ ਡੀ ਐਮ ਦੀ ਅਦਾਲਤ ਵਿੱਚ ਪੇਸ਼ ਕੀਤਾ ਗਿਆ। 'ਸਰਕਾਰ ਬਨਾਮ ਵਰਿਆਮ ਸਿੰਘ' ਨਾਂ ਦਾ ਇਹ ਕੇਸ ਧਾਰਾ 107/151 ਅਧੀਨ ਦਰਜ ਕੀਤਾ ਗਿਆ ਸੀ। ਇਸ ਮੁਤਾਬਕ ਮੇਰੇ ਤੋਂ ਸਰਕਾਰੀ ਅਮਨ ਕਾਨੂੰਨ ਨੂੰ ਖ਼ਤਰਾ ਸੀ। ਸਿਪਾਹੀ 'ਸੁੰਦਰ' ਮੈਨੂੰ ਕਹਿੰਦਾ, "ਗੱਲ ਈ ਕੋਈ ਨਹੀਂ। ਇਹ ਤਾਂ ਹੁਣੇ ਦਸ ਹਜ਼ਾਰ ਦੀ ਜ਼ਮਾਨਤ ਹੋਈ ਲਓ।"

ਕੇਸ ਕਿਉਂਕਿ ਕਾਬਲੇ-ਜ਼ਮਾਨਤ ਸੀ। ਸਾਡੇ ਵਕੀਲ ਨੇ ਜ਼ਮਾਨਤ ਲਈ ਆਖਿਆ। ਐਸ ਡੀ ਐਮ ਗੁਰਜੀਤ ਸਿੰਘ ਚੀਮਾ ਨੇ ਚੜ੍ਹਾ ਕੇ ਤੇ ਕੱਸ ਕੇ ਬੱਧੀ ਦਾੜ੍ਹੀ ਵਿਚੋਂ ਹੋਠ ਖੋਲ੍ਹੇ ਅਤੇ ਫੁਸਫੁਸਾਇਆ, "ਠੀਕ ਏ"

ਸੁੰਦਰ ਨੇ ਖ਼ੁਸ਼ ਹੋ ਕੇ ਹੌਲੀ ਜਿਹੀ ਕਿਹਾ, "ਲਓ ਵਧਾਈ ਹੋਵੇ।"

ਮੈਂ ਕਿਹਾ, "ਸੁੰਦਰਾ ਧਿਆਨ ਨਾਲ ਸੁਣ।"

ਢਾਈ ਲੱਖ ਦੀ 'ਨੰਬਰੀ ਜ਼ਮਾਨਤ' ਮੰਗੀ ਗਈ ਸੀ। ਪੰਜਾਹ ਹਜ਼ਾਰ ਦਾ ਮੁਚੱਲਕਾ। ਮਤਲਬ ਸੀ ਕਿ ਜ਼ਮਾਨਤ ਦੇਣ ਵਾਲਾ ਆਪਣੀ ਜ਼ਮੀਨ-ਜਾਇਦਾਦ ਦਾ ਲਿਖਤੀ ਰੀਕਾਰਡ ਪਹਿਲਾਂ ਅਦਾਲਤ ਵਿੱਚ

ਪੇਸ਼ ਕਰੇਗਾ। ਜ਼ਾਹਿਰ ਸੀ ਕਿ ਇਹ ਕੰਮ ਹੁਣੇ ਇਕ ਮਿੰਟ ਵਿੱਚ ਹੋਣ ਵਾਲਾ ਨਹੀਂ ਸੀ। ਐਸ ਡੀ ਐਮ ਨੇ ਸਾਨੂੰ ਜੇਲ੍ਹ ਭੇਜਣ ਦਾ ਹੁਕਮ ਦੇ ਕੇ ਅਗਲੀ ਪੇਸ਼ੀ ਦੀ ਤਰੀਕ ਪਾ ਦਿੱਤੀ।

ਬਾਹਰ ਆਏ ਤਾਂ ਅਜਾਇਬ ਸਿੰਘ ਨੇ ਕਿਹਾ ਕਿ ਇੱਕ ਅੱਧੇ ਦਿਨ ਤੱਕ ਉਹ ਜ਼ਮਾਨਤ ਕਰਵਾ ਲਵੇਗਾ। ਮੈਨੂੰ ਪਤਾ ਸੀ ਕਿ ਜ਼ਮਾਨਤ ਕਰਾਉਣ ਦਾ ਕੋਈ ਲਾਭ ਨਹੀਂ। ਇਹਨਾਂ ਮੈਨੂੰ ਫ਼ੇਰ ਫੜ ਲੈਣਾ ਏ।

ਅਜਾਇਬ ਸਿੰਘ ਨੇ ਰਜਵੰਤ ਨੂੰ ਹੌਸਲਾ ਦੇ ਕੇ ਆਪਣੇ ਲੜਕੇ ਨਾਲ ਗਾਰਡਨ ਕਾਲੋਨੀ ਵਿਚਲੇ ਆਪਣੇ ਘਰ ਜਾਣ ਲਈ ਕਿਹਾ ਅਤੇ ਆਪ ਸੌ ਕੁ ਗਜ਼ ਦੂਰ ਸਬ-ਜੇਲ੍ਹ ਪੱਟੀ ਦੇ ਸੁਪਰਡੈਂਟ ਨੂੰ ਮਿਲਣ ਤੁਰ ਪਿਆ। ਸਾਡੇ ਜੇਲ੍ਹ ਜਾਣ ਸਮੇਂ ਉਹ ਜੇਲ੍ਹ-ਸੁਪਰਡੈਂਟ ਦੇ ਦਫ਼ਤਰ ਵਿੱਚ ਬੈਠਾ ਸੀ। ਸਾਨੂੰ ਉਸ ਨਾਲ ਮਿਲਾ ਕੇ ਉਸ ਨੇ ਧਰਵਾਸ ਦਿੱਤਾ ਕਿ ਏਥੇ ਸਾਨੂੰ ਕੋਈ ਤਕਲੀਫ਼ ਨਹੀਂ ਹੋਣ ਲੱਗੀ। ਉਹ ਤੌਲੀਆ, ਸਾਬਣ-ਤੇਲ ਅਤੇ ਹੋਰ ਲੋੜੀਂਦਾ ਸਮਾਨ ਹੁਣੇ ਜਾ ਕੇ ਘਰੋਂ ਭੇਜ ਦਏਗਾ। ਸੁਪਰਡੈਂਟ ਨੇ ਵੀ ਸਾਨੂੰ ਤਸੱਲੀ ਰੱਖਣ ਲਈ ਕਿਹਾ।

ਅਸੀਂ ਜਦੋਂ ਬੈਰਕ ਵਿੱਚ ਵੜੇ ਤਾਂ ਅੰਦਰ ਹਵਾਲਾਤੀਆਂ ਵਿੱਚ ਤਾਸ਼ ਦੀ ਬਾਜ਼ੀ ਚੱਲ ਰਹੀ ਸੀ। ਨਵੇਂ ਸਾਥੀਆਂ ਦੀ ਆਮਦ ਦਾ ਸਵਾਗਤ ਕਰਨ ਲਈ ਉਹਨਾਂ ਨੇ ਤਾਸ਼ ਦੇ ਪੱਤੇ ਫ਼ਰਸ਼ 'ਤੇ ਵਗਾਹ ਮਾਰੇ। 'ਸਤਿ ਸ੍ਰੀ ਅਕਾਲ' ਤੋਂ ਪਿਛੋਂ ਸਭ ਤੋਂ ਪਹਿਲਾਂ 'ਕਿਸ ਜੁਰਮ ਅਧੀਨ ਆਏ ਹਾਂ?' ਦੀ ਜਾਣਕਾਰੀ ਮੰਗੀ। ਅਸੀਂ ਦੱਸਿਆ ਕਿ ਅਸੀਂ ਕੋਈ ਇਖ਼ਲਾਕੀ ਜੁਰਮ ਅਧੀਨ ਨਹੀਂ ਆਏ। ਸਾਨੂੰ ਨਾਲ ਲੈ ਕੇ ਆਏ ਵਾਰਡਰ ਨੇ ਸਾਡੀ ਭੱਲ ਬਣਾ ਦਿੱਤੀ, "ਇਹਨਾਂ ਦੀ ਸਿੱਧੀ ਲੜਾਈ ਇੰਦਰਾ ਗਾਂਧੀ ਨਾਲ ਹੈ।"

ਦੂਜੇ ਹਵਾਲਾਤੀਆਂ ਸਾਹਮਣੇ ਇਕਦਮ ਸਾਡਾ 'ਰੁਤਬਾ' ਵਧ ਗਿਆ। ਉਹ ਸਾਨੂੰ ਆਦਰ ਦੀ ਨਜ਼ਰ ਨਾਲ ਵੇਖਣ ਲੱਗੇ। ਏਨੇ ਚਿਰ ਨੂੰ ਬਾਹਰੋਂ ਬੈਰਕ ਵਿੱਚ ਵੜਦਿਆਂ ਕਿਸੇ ਵਾਰਡਰ ਨੇ ਉਚੀ ਸਾਰੀ ਦਬਾਕੜਾ ਮਾਰਿਆ, "ਚਲੋ! ਉਠੋ ਉਏ! ਨਵੇਂ ਆਏ ਸੱਤ-'ਕਵਿੰਜਾ ਵਾਲੇ! ਬਾਹਰ ਆ ਕੇ ਵਿਹੜੇ ਵਿੱਚ ਪੋਚਾ ਲਾਓ।"

ਸਾਰੇ ਚੁੱਪ ਹੋ ਗਏ ਅਤੇ ਸਾਡੇ ਮੂੰਹ ਵੱਲ ਵੇਖਣ ਲੱਗੇ।

ਇਹ ਹੁਕਮ ਸਾਡੇ ਸਵੈਮਾਣ ਲਈ ਵੰਗਾਰ ਸੀ। ਇਹੋ ਇੱਕ ਪਲ ਸੀ ਜਦੋਂ ਜੇਲ੍ਹ-ਕਰਮਚਾਰੀਆਂ ਨੇ ਸਾਡੇ 'ਤੇ ਕਾਠੀ ਪਾ ਲੈਣੀ ਸੀ ਅਤੇ ਸਾਡੇ ਨਾਲ ਆਮ ਕੈਦੀਆਂ ਨਾਲ ਕੀਤੇ ਜਾਣ ਵਾਲਾ ਗ਼ੈਰ-ਮਨੁੱਖੀ ਵਿਹਾਰ ਕਰਨਾ ਸੀ ਜਾਂ ਅਸੀਂ ਹੁਣੇ ਹੀ ਦੂਜੇ ਕੈਦੀਆਂ ਅੱਗੇ ਬਣਾਏ ਆਪਣੇ ਵੱਕਾਰ ਨੂੰ ਕਾਇਮ ਰੱਖਦਿਆਂ ਕਰਮਚਾਰੀਆਂ ਨੂੰ ਇਹ ਅਹਿਸਾਸ ਕਰਵਾਉਣਾ ਸੀ ਕਿ ਅਸੀਂ 'ਇਹਨਾਂ ਗੱਡਾਂ ਦੇ ਬੌਲਦ' ਨਹੀਂ। ਇਸ ਪਲ ਨੂੰ ਸਾਂਭਣਾ ਬਹੁਤ ਜ਼ਰੂਰੀ ਸੀ। 'ਹੁਕਮ ਅਦੂਲੀ ਕਰਨ' 'ਤੇ ਵਾਰਡਰਾਂ ਦੀ ਨਰਾਜ਼ਗੀ ਕਾਰਨ, ਉਹਨਾਂ ਵੱਲੋਂ 'ਹੱਥਾਂ ਜਾਂ ਸ਼ਬਦਾਂ ਨਾਲ' ਸਾਨੂੰ ਬੇਇੱਜ਼ਤ ਕਰਨ ਦੀ ਕਾਰਵਾਈ ਵੀ ਹੋ ਸਕਦੀ ਸੀ। ਅਸੀਂ ਆਪਣਾ 'ਨਾਇਕਤਵ' ਹਰ ਕੀਮਤ 'ਤੇ ਬਚਾਈ ਰੱਖਣਾ ਸੀ!

"ਭਾਈ ਸਾਹਿਬ! ਅਸੀਂ ਤੇਰਾ ਪੋਚਾ ਮਾਰਨ ਵਾਲੇ ਨਹੀਂ। ਤੇਰੀ ਸਰਕਾਰ ਦੀ ਫੱਟੀ ਪੋਚਣ ਵਾਲੇ ਆਂ।" ਅਸੀਂ ਸ਼ੇਖੀ ਮਾਰੀ। ਆਪਣੀ ਪੈਂਠ ਬਣਾਉਣ ਲਈ ਇਹ ਜ਼ਰੂਰੀ ਵੀ ਸੀ। ਵਾਰਡਰ ਛਾਬਲ ਗਿਆ। ਸਾਰੇ ਹਵਾਲਾਤੀ ਸਾਥੋਂ ਪ੍ਰਭਾਵਿਤ ਹੋ ਕੇ ਖਿੜਖਿੜਾ ਕੇ ਹੱਸੇ। ਉਹਨਾਂ ਦੀ ਵੀ ਰਹਿ ਆ ਗਈ ਸੀ।

ਇੱਕ ਜਣੇ ਨੇ ਵਾਰਡਰ ਨੂੰ ਕਿਹਾ, "ਇਹ ਤੁਹਾਡੇ ਜਾਲ ਦੇ ਪੰਛੀ ਨਹੀਂ। ਅਸਮਾਨਾਂ 'ਚ ਉਡਣ ਵਾਲੇ ਨੇ।"

ਉਹ ਆਪ ਹੀ ਉਹਨੂੰ ਸਾਡੇ ਬਾਰੇ ਵਧਾ-ਚੜ੍ਹਾ ਕੇ ਦੱਸਣ ਲੱਗੇ।

"ਚਲੋ ਤੁਸੀਂ ਉਠੋ ਉਏ!" ਛਿੱਥੇ ਪਏ ਵਾਰਡਰ ਨੇ ਹੋਰ ਦੋ ਜਣਿਆਂ ਨੂੰ ਉਠਣ ਦਾ ਹੁਕਮ ਦੇ ਦਿੱਤਾ। ਉਹਨਾਂ 'ਚ ਹੁਕਮ ਅਦੂਲੀ ਕਰਨ ਦੀ ਹਿੰਮਤ ਨਹੀਂ ਸੀ।

"ਆ ਗਏ ਓ ਇਨਕਲਾਬੀਓ!" ਇਹ ਅਜਾਇਬ ਸਿੰਘ ਦਾ ਛੋਟਾ ਭਰਾ ਸਰਦੂਲ ਸੀ। ਫ਼ੌਜ ਵਿਚੋਂ ਆ ਕੇ ਅਜਾਇਬ ਸਿੰਘ ਦੀ ਸਿਫ਼ਾਰਸ਼ ਨਾਲ ਇਸ ਜੇਲ੍ਹ ਵਿੱਚ ਵਾਰਡਰ ਲੱਗ ਗਿਆ ਸੀ। ਸਾਨੂੰ ਹੋਰ ਵੀ ਹੌਸਲਾ ਹੋ ਗਿਆ।

ਸਰਦੂਲ ਰਾਹੀਂ ਲੋੜੀਂਦਾ ਸਮਾਨ ਮੇਰੇ ਲਈ ਅਜਾਇਬ ਸਿੰਘ ਦੇ ਘਰੋਂ ਆ ਗਿਆ। ਕੁਝ ਅਗਲੇ ਦਿਨੀਂ ਮੁਲਾਕਾਤਾਂ ਕਰਨ ਆਏ. ਸਾਡੇ ਪਰਿਵਾਰਾਂ ਅਤੇ ਮਿੱਤਰਾਂ-ਸਨੇਹੀਆਂ ਵੱਲੋਂ ਪਹੁੰਚਾ ਦਿੱਤਾ ਗਿਆ। ਕੰਬਲ ਵੀ ਸਾਨੂੰ ਨਿਸਬਤਨ ਚੰਗੇ ਮਿਲ ਗਏ। ਅਸੀਂ ਚੜ੍ਹਦੇ ਪਾਸੇ ਕੰਧ ਨਾਲ ਲੱਗਦੀਆਂ ਖੋਡੀਆਂ ਮੱਲ ਲਈਆਂ ਅਤੇ ਉਹਨਾਂ 'ਤੇ ਆਪਣੇ ਕੰਬਲ ਵਿਛਾ ਕੇ ਆਪਣਾ 'ਆਸਣ ਗ੍ਰਹਿਣ' ਕਰ ਲਿਆ।

ਅਸੀਂ ਸਾਥੀਆਂ ਨਾਲ ਸਰਕਾਰੀ ਤੰਤਰ ਦੇ ਧੱਕੇ ਅਤੇ ਜ਼ੋਰ-ਜਬਰ ਦੀ ਗੱਲ ਕਰਦੇ। ਲੋਕਾਂ 'ਚੋਂ ਮਰ ਗਏ ਮੱਚ 'ਤੇ ਅਫ਼ਸੋਸ ਕਰਦੇ। ਉਹਨਾਂ ਨੂੰ ਜੂਝਦੇ ਜੁਝਾਰ ਲੋਕਾਂ ਦੇ ਸੰਘਰਸ਼ ਦੀ ਦਾਸਤਾਂ ਸੁਣਾਉਂਦੇ। ਉਹਨਾਂ ਅੰਦਰ ਲੜਨ ਦੀ ਲੋੜ ਤੇ ਲੜਨ ਦੀ ਲਗਨ ਦਾ ਅਹਿਸਾਸ ਜਗਾਉਣ ਦੀ ਕੋਸ਼ਿਸ਼ ਕਰਦੇ।

ਇਹ ਗੱਲਾਂ ਕਰਦਿਆਂ ਜਦੋਂ ਕਿਤੇ ਆਪਣੇ ਆਪ ਨਾਲ ਗੱਲ ਕਰਨ ਦਾ ਮੌਕਾ ਮਿਲਦਾ ਤਾਂ ਮੈਂ ਆਪਣੀ ਸਥਿਤੀ ਬਾਰੇ ਵੀ ਸੋਚਣ ਲੱਗਦਾ।

ਮੇਰੇ ਆਸੇ ਪਾਸੇ ਉੱਚੀਆਂ ਉੱਚੀਆਂ ਕੰਧਾਂ ਸਨ ਜਿਨ੍ਹਾਂ ਦੇ ਬਾਹਰ ਸਾਰਾ ਸੰਸਾਰ ਆਪੋ ਆਪਣੇ ਕੰਮਾਂ-ਧੰਦਿਆਂ ਵਿੱਚ ਜੁੱਟਿਆ ਹੋਇਆ ਸੀ। ਕੋਈ ਜਿੱਥੇ ਚਾਹੇ ਜਾ ਸਕਦਾ ਸੀ, ਜਿੱਥੇ ਚਾਹੇ ਬੈਠ ਸਕਦਾ ਸੀ, ਜਿਸਨੂੰ ਚਾਹੇ ਮਿਲ ਸਕਦਾ ਸੀ। ਆਪਣੇ ਪਰਿਵਾਰ ਵਿੱਚ ਬੈਠ ਕੇ ਹੱਸ-ਖੇਡ ਸਕਦਾ ਸੀ। ਆਪਣੀ ਮਾਂ, ਭੈਣਾਂ ਅਤੇ ਪਤਨੀ ਨੂੰ ਪਿਆਰ ਕਰ ਸਕਦਾ ਸੀ। ਆਪਣੇ ਬੱਚਿਆਂ ਨੂੰ ਲਾਡ ਲਡਾ ਸਕਦਾ ਸੀ। ਪਰ ਮੈਂ ਇਸ ਸਭ ਤੋਂ ਵਿਰਵਾ ਕਰ ਦਿੱਤਾ ਗਿਆ ਸਾਂ। ਪਤਾ ਨਹੀਂ ਮੈਨੂੰ ਕਿੰਨਾਂ ਚਿਰ ਅੰਦਰ ਰਹਿਣਾ ਪੈਣਾ ਸੀ। ਨਵੇਂ ਹਾਲਾਤ ਨਾਲ ਨਿਪਟਣ ਲਈ ਮੈਂ ਆਪਣੇ ਆਪ ਨੂੰ ਮਾਨਸਿਕ ਤੌਰ 'ਤੇ ਤਿਆਰ ਕਰ ਰਿਹਾ ਸਾਂ। ਮੇਰੀ ਨੌਕਰੀ ਜਾ ਸਕਦੀ ਸੀ। ਮੇਰੇ ਸਾਰੇ ਪਰਿਵਾਰ ਦੀ ਜ਼ਿੰਮੇਵਾਰੀ ਮੇਰੇ ਸਿਰ ਉੱਪਰ ਸੀ। ਵਿਆਹ ਤੋਂ ਪਹਿਲਾਂ ਆਪਣੀ ਇਕੱਲੀ ਤਨਖ਼ਾਹ ਨਾਲ ਮੈਂ ਮਸਾਂ ਘਰ ਦਾ ਡੰਗ ਤੋਰਦਾ ਰਿਹਾ ਸਾਂ। ਹੁਣ ਭਾਵੇਂ ਪਤਨੀ ਦੀ ਤਨਖ਼ਾਹ ਵੀ ਨਾਲ ਜੁੜ ਗਈ ਸੀ। ਪਰ ਪਰਿਵਾਰਾਂ ਦੇ ਖ਼ਰਚੇ! ਔਖੇ ਵੇਲੇ ਲਈ ਕੋਈ ਵੀ ਜਮ੍ਹਾਂ ਪੂੰਜੀ ਕੋਲ ਨਹੀਂ ਸੀ। ਵਾਹੀ 'ਚ ਖੂਹ ਦੀ ਮਿੱਟੀ ਖੂਹ ਨੂੰ ਲੱਗਦੀ ਜਾ ਰਹੀ ਸੀ। ਹਰ ਨਵੀਂ ਤਨਖ਼ਾਹ ਨਾਲ ਹੀ ਉਸ ਮਹੀਨੇ ਦੇ ਖ਼ਰਚੇ ਭੁਗਤਾਏ ਜਾਂਦੇ। ਘਰ ਵਾਲੀ ਪ੍ਰਸੂਤੀ ਛੁੱਟੀ 'ਤੇ ਸੀ। ਮੇਰੀ ਤਨਖ਼ਾਹ ਬੰਦ ਹੋ ਜਾਣੀ ਸੀ। ਘਰ ਦਾ ਗੁਜ਼ਾਰਾ ਕਿਵੇਂ ਚੱਲੂ! ਮੇਰੀ ਪਤਨੀ ਤੇ ਮੇਰੀ ਨਿੱਕੀ ਧੀ 'ਤੇ ਕੀ ਗੁਜ਼ਰੇਗੀ!

ਚਲਦਾ...

# ਪੰਜਾਬ, ਪੰਜਾਬੀ ਸੂਬਾ ਤੇ ਪੰਜਾਹਵੀਂ ਵਰ੍ਹੇਗੰਢ

*-ਗੁਰਮੀਤ ਸਿੰਘ ਪਲਾਹੀ*

ਪੰਜਾਬੀ ਸੂਬਾ ਬਣੇ ਨੂੰ 50 ਵਰ੍ਹੇ ਹੋ ਗਏ ਹਨ। ਸਾਲ 1966 'ਚ ਪੰਜਾਬ ਤੇ ਹਰਿਆਣਾ ਅੱਡੋ-ਅੱਡ ਹੋ ਗਏ ਸਨ। ਭਾਸ਼ਾ 'ਤੇ ਆਧਾਰਤ ਪੰਜਾਬੀ ਸੂਬੇ ਦੀ ਸਥਾਪਨਾ ਹੋ ਗਈ। ਪੰਜਾਬ ਬਣ ਗਿਆ ਪੰਜਾਬੀ ਸੂਬਾ। ਤ੍ਰੈ-ਭਾਸ਼ੀ ਸੂਬੇ ਪੰਜਾਬ ਵਿੱਚ 'ਪੰਜਾਬੀ ਬੋਲੀ' ਰਾਜ ਭਾਸ਼ਾ ਵਜੋਂ ਬਿਰਾਜਮਾਨ ਹੋ ਗਈ। 50 ਵਰ੍ਹਿਆਂ ਬਾਅਦ ਕੀ ਇੰਜ ਜਾਪਦਾ ਹੈ ਕਿ ਪੰਜਾਬੀ ਪੰਜਾਬ ਦੀ ਰਾਜ ਭਾਸ਼ਾ ਹੈ?

ਭਾਸ਼ਾ ਆਧਾਰਤ ਪੰਜਾਬੀ ਸੂਬਾ ਬਣਾਉਣ ਲਈ ਵੱਡੀ ਜੱਦੋ-ਜਹਿਦ ਹੋਈ। ਸੂਬੇ ਦੀਆਂ ਕੁਝ ਰਾਜਨੀਤਕ ਪਾਰਟੀਆਂ, ਧਿਰਾਂ ਦੇ ਆਗੂਆਂ ਨੇ ਪੰਜਾਬੀ ਸੂਬਾ ਬਣਾਉਣ ਦਾ ਵਿਰੋਧ ਕੀਤਾ। ਸ਼੍ਰੋਮਣੀ ਅਕਾਲੀ ਦਲ ਵੱਲੋਂ ਲਗਾਏ ਮੋਰਚੇ ਦੀ ਸਫਲਤਾ ਉਪਰੰਤ ਬਣੇ ਸੂਬੇ ਨੂੰ ਲੰਗੜਿਆਂ ਕਰ ਕੇ ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਕੁਝ ਇਲਾਕੇ ਪੰਜਾਬੋਂ ਬਾਹਰ ਰਹਿਣ ਦਿੱਤੇ ਗਏ। ਭਾਖੜਾ ਤੇ ਪੌਂਗ ਡੈਮ ਆਦਿ ਦੀ ਮੈਨੇਜਮੈਂਟ ਬਣਾ ਕੇ ਕਬਜ਼ਾ ਉਸੇ ਤਰ੍ਹਾਂ ਕੇਂਦਰੀ ਸਰਕਾਰ ਦਾ ਰਹਿਣ ਦਿੱਤਾ ਗਿਆ, ਜਿਵੇਂ 50 ਵਰ੍ਹੇ ਬੀਤਣ ਬਾਅਦ ਵੀ ਚੰਡੀਗੜ੍ਹ ਕੇਂਦਰੀ ਸ਼ਾਸਤ ਪ੍ਰਦੇਸ਼ ਹੈ।

ਇਸ ਸਮੇਂ ਸੂਬੇ ਦੀ ਸਥਾਪਨਾ ਦੀ 50ਵੀਂ ਵਰ੍ਹੇਗੰਢ ਉੱਤੇ ਮੌਜੂਦਾ ਸਰਕਾਰ ਵੱਲੋਂ ਜਸ਼ਨ ਮਨਾਉਣ ਦੀਆਂ ਵਿਉਂਤਾਂ ਘੜੀਆਂ ਜਾ ਰਹੀਆਂ ਹਨ। ਕੀ ਇਹ ਆਉਂਦੀਆਂ ਵਿਧਾਨ ਸਭਾ ਚੋਣਾਂ 'ਚ ਸਿਆਸੀ ਲਾਭ ਲੈਣ ਲਈ ਤਾਂ ਨਹੀਂ? ਕੁਝ ਲੋਕਾਂ ਵੱਲੋਂ 50ਵੀਂ ਵਰ੍ਹੇਗੰਢ ਮਨਾਉਣ ਦੇ ਜਸ਼ਨਾਂ ਦਾ ਵਿਰੋਧ ਹੋਣ ਲੱਗਾ ਹੈ। ਕੀ ਇਹ ਵਿਰੋਧ ਖ਼ਾਤਰ ਹੀ ਵਿਰੋਧ ਤਾਂ ਨਹੀਂ? ਇੰਜ, ਸਵਾਲ ਉੱਠਦਾ ਹੈ ਕਿ 50 ਵਰ੍ਹਿਆਂ 'ਚ ਇਸ ਸੂਬੇ 'ਚ ਬਣੀਆਂ ਸਰਕਾਰਾਂ ਨੇ ਐਡੀਆਂ ਕਿਹੜੀਆਂ ਪ੍ਰਾਪਤੀਆਂ ਕੀਤੀਆਂ ਹਨ, ਜਿਨ੍ਹਾਂ ਉੱਤੇ ਮਾਣ ਕੀਤਾ ਜਾ ਸਕੇ ਅਤੇ ਜਸ਼ਨ ਮਨਾਏ ਜਾ ਸਕਣ?

ਪੰਜਾਬੀ ਸੂਬੇ 'ਚ ਪੰਜਾਬੀ ਦੀ ਸਥਿਤੀ

ਪੰਜਾਬੀ ਬੋਲੀ ਦਾ ਜਿੰਨਾ ਮੰਦਾ ਹਾਲ ਪੰਜਾਬ ਸੂਬੇ 'ਚ ਹੈ, ਸ਼ਾਇਦ ਹਿੰਦੋਸਤਾਨ ਦੇ ਕਿਸੇ ਵੀ ਰਾਜ ਵਿੱਚ ਉਥੋਂ ਦੀ ਮਾਤ ਭਾਸ਼ਾ ਜਾਂ ਰਾਜ ਭਾਸ਼ਾ ਦਾ ਨਹੀਂ ਹੋਣਾ। ਪੰਜਾਬ ਦੇ ਦਫ਼ਤਰਾਂ ਵਿੱਚ ਪੰਜਾਬੀ ਦੀ ਦੁਰਗਤ ਹੈ। ਸੂਬੇ ਦੀਆਂ ਅਦਾਲਤਾਂ 'ਚ ਪੰਜਾਬੀ ਲਾਗੂ ਨਹੀਂ ਹੋ ਸਕੀ, ਜਦੋਂ ਕਿ ਉੱਚ ਅਦਾਲਤਾਂ ਵੱਲੋਂ ਅਦਾਲਤੀ ਕੰਮ ਮਾਤ ਭਾਸ਼ਾ, ਰਾਜ ਭਾਸ਼ਾ ਵਿੱਚ ਕੀਤੇ ਜਾਣਾ ਤੈਅ ਹੋ ਚੁੱਕਾ ਹੈ। 50 ਵਰ੍ਹਿਆਂ 'ਚ ਸੂਬਾ ਸਰਕਾਰਾਂ ਪੰਜਾਬ ਵਿੱਚ ਰਾਜ ਭਾਸ਼ਾ ਨੂੰ ਕਾਰੋਬਾਰੀ ਭਾਸ਼ਾ ਨਹੀਂ ਬਣਾ ਸਕੀਆਂ। ਪੰਜਾਬ ਦੇ ਪ੍ਰਾਈਵੇਟ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ 'ਚ ਪੰਜਾਬੀ ਨਾਲ ਮਤਰੇਈ ਮਾਂ ਵਰਗਾ ਸਲੂਕ ਹੋ ਰਿਹਾ ਹੈ। ਪ੍ਰਾਈਵੇਟ ਸਕੂਲਾਂ 'ਚ ਪੜ੍ਹਨ ਵਾਲੇ ਬੱਚਿਆਂ ਨੂੰ ਪੰਜਾਬੀ ਬੋਲਣ 'ਤੇ ਜੁਰਮਾਨੇ ਹੋ ਰਹੇ ਹਨ ਅਤੇ ਪੰਜਾਬੀ ਪੜ੍ਹਨ-ਲਿਖਣ ਤੋਂ ਉਨ੍ਹਾਂ ਨੂੰ ਦੂਰ ਰੱਖਿਆ ਜਾ ਰਿਹਾ ਹੈ। ਇੰਜ, ਪੰਜਾਬ ਦੇ ਕਾਲਜਾਂ, ਯੂਨੀਵਰਸਿਟੀਆਂ 'ਚ ਐੱਮ ਏ ਪੰਜਾਬੀ 'ਚ ਕੁੱਲ ਮਨਜ਼ੂਰ ਸੀਟਾਂ ਵਿੱਚੋਂ 75 ਫ਼ੀਸਦੀ ਹਰ ਵਰ੍ਹੇ ਖ਼ਾਲੀ ਰਹਿ ਜਾਂਦੀਆਂ ਹਨ, ਕਿਉਂਕਿ ਪੰਜਾਬੀ ਭਾਸ਼ਾ 'ਚ ਨੌਜਵਾਨਾਂ ਦੀ ਰੁਚੀ ਘਟ ਗਈ ਹੈ।

ਪੰਜਾਬੀ ਭਾਸ਼ਾ ਦੇ ਵਿਕਾਸ ਲਈ ਬਣਿਆ ਭਾਸ਼ਾ ਵਿਭਾਗ ਸਰਕਾਰੀ ਬੇਰੁਖ਼ੀ ਦਾ ਸ਼ਿਕਾਰ ਹੋ ਚੁੱਕਾ ਹੈ। ਵਿਭਾਗ ਨੂੰ ਬੱਜਟ ਦੀ ਘਾਟ ਕਾਰਨ ਸੇਵਾ-ਮੁਕਤ ਹੋ ਰਹੇ ਮੁਲਾਜ਼ਮਾਂ ਦੀ ਥਾਂ ਉੱਤੇ ਨਵੇਂ ਮੁਲਾਜ਼ਮ ਨਹੀਂ ਰੱਖੇ ਜਾ ਰਹੇ। ਭਾਸ਼ਾ ਵਿਭਾਗ, ਪਟਿਆਲਾ ਦੇ ਦਫ਼ਤਰ 'ਚ ਕੰਮ ਕਰਨ ਵਾਲਿਆਂ ਦੀ ਗਿਣਤੀ ਅੱਧੀ ਰਹਿ ਗਈ ਹੈ। ਜ਼ਿਲ੍ਹਾ ਭਾਸ਼ਾ ਦਫ਼ਤਰਾਂ ਦੀ ਹਾਲਤ ਤਾਂ ਅਸਲੋਂ ਹੀ ਦਰਦਨਾਕ ਸਥਿਤੀ ਤੱਕ ਪੁੱਜ ਚੁੱਕੀ ਹੈ। ਪੰਜਾਬ 'ਚ ਜ਼ਿਲ੍ਹਾ ਪਬਲਿਕ ਕਾਲਜਾਂ ਦੀਆਂ ਲਾਇਬ੍ਰੇਰੀਆਂ ਵਿੱਚ 96 ਪੋਸਟਾਂ ਲਾਇਬਰੇਰੀਅਨਾਂ ਦੀਆਂ ਹਨ। ਇਨ੍ਹਾਂ ਵਿੱਚੋਂ 73 ਖਾਲ੍ਹੀ ਹਨ। ਲਾਇਬ੍ਰੇਰੀਆਂ ਦੇ ਰਿਸਟੋਰਰਾਂ ਦੀਆਂ 72 ਆਸਾਮੀਆਂ ਵਿੱਚੋਂ 47 ਖ਼ਾਲੀ ਹਨ। ਸਰਕਾਰੀ ਕਾਲਜਾਂ ਦੀਆਂ ਲਾਇਬ੍ਰੇਰੀਆਂ 'ਚ ਸਿਰਫ਼ 14 ਲਾਇਬ੍ਰੇਰੀਅਨ ਹਨ, ਜਦੋਂ ਕਿ 34 ਲਾਇਬ੍ਰੇਰੀਆਂ ਲਾਇਬ੍ਰੇਰੀਅਨਾਂ ਤੋਂ ਬਿਨਾਂ ਹਨ। ਨਵੇਂ ਖੋਲ੍ਹੇ ਜਾ ਰਹੇ ਕਾਲਜਾਂ ਵਿੱਚ ਲਾਇਬ੍ਰੇਰੀਅਨਾਂ ਦੀਆਂ ਪੋਸਟਾਂ ਹੀ ਨਹੀਂ ਰੱਖੀਆਂ ਗਈਆਂ।

ਸਰਕਾਰੀ ਸਕੂਲਾਂ ਵਿੱਚ ਪੰਜਾਬੀ ਅਧਿਆਪਕਾਂ ਦੀਆਂ ਵਧੇਰੇ ਆਸਾਮੀਆਂ ਖ਼ਾਲੀ ਹਨ ਅਤੇ ਪ੍ਰਾਈਵੇਟ ਏਡਿਡ ਸਕੂਲਾਂ ਦੇ ਬਹੁ-ਗਿਣਤੀ ਪੰਜਾਬੀ ਅਧਿਆਪਕ ਸੇਵਾ-ਮੁਕਤ ਹੋ ਚੁੱਕੇ ਹਨ। ਉਨ੍ਹਾਂ ਦੀ ਥਾਂ ਨਵੇਂ ਭਰਤੀ ਹੀ ਨਹੀਂ ਕੀਤੇ ਗਏ। ਸਰਕਾਰੀ ਕਾਲਜਾਂ 'ਚ ਠੇਕੇ 'ਤੇ ਕੁਝ ਮਹੀਨਿਆਂ ਲਈ ਨਿਗੂਣੀ ਜਿਹੀ ਤਨਖ਼ਾਹ ਉੱਪਰ ਬਾਕੀ ਲੈਕਚਰਾਰਾਂ ਵਾਂਗ ਪੰਜਾਬੀ ਦੇ ਲੈਕਚਰਾਰ ਭਰਤੀ ਕੀਤੇ ਜਾਂਦੇ ਹਨ। ਨਿੱਜੀ ਪ੍ਰਾਈਵੇਟ ਸਕੂਲਾਂ 'ਚ ਤਾਂ ਪੰਜਾਬੀ ਭਾਸ਼ਾ ਲਈ ਜਾਂ ਤਾਂ ਚੰਗੇ ਟੀਚਰ ਭਰਤੀ ਹੀ ਨਹੀਂ ਕੀਤੇ

ਜਾਂਦੇ ਜਾਂ ਫਿਰ ਉਨ੍ਹਾਂ ਨੂੰ ਬਾਕੀ ਟੀਚਰਾਂ ਦੇ ਮੁਕਾਬਲੇ ਘੱਟ ਤਨਖ਼ਾਹ ਮਿਲਦੀ ਹੈ। ਇੰਜ, ਪੰਜਾਬ ਦੇ ਸਕੂਲਾਂ, ਕਾਲਜਾਂ, ਦਫ਼ਤਰਾਂ, ਕਚਹਿਰੀਆਂ, ਕਾਰੋਬਾਰੀ ਅਦਾਰਿਆਂ, ਕਾਰਪੋਰੇਸ਼ਨਾਂ, ਬੋਰਡਾਂ 'ਚ ਪੰਜਾਬੀ ਨੂੰ ਦੁਰਕਾਰਿਆ ਜਾ ਰਿਹਾ ਹੈ।

ਪੰਜਾਬ 'ਚ ਨਿੱਤ ਖੁੱਲ੍ਹ ਰਹੀਆਂ ਕਾਰੋਬਾਰੀ ਪ੍ਰੋਫੈਸ਼ਨਲ ਯੂਨੀਵਰਸਿਟੀਆਂ ਵਿੱਚ ਤਾਂ ਪੰਜਾਬੀ ਬੋਲੀ ਨੂੰ ਖੰਘਣ ਵੀ ਨਹੀਂ ਦਿੱਤਾ ਜਾ ਰਿਹਾ। ਪੰਜਾਬ ਦੀਆਂ ਸਰਕਾਰੀ ਯੂਨੀਵਰਸਿਟੀਆਂ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ; ਪੰਜਾਬੀ ਯੂਨੀਵਰਸਿਟੀ, ਪਟਿਆਲਾ; ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵੱਲੋਂ ਜਾਂ ਪੰਜਾਬ ਦੇ ਕਾਲਜਾਂ ਵਿੱਚ ਜਾਂ ਪ੍ਰੋਫੈਸ਼ਨਲ ਕਾਲਜਾਂ ਵਿੱਚ ਇੰਜੀਨੀਅਰਿੰਗ, ਡਾਕਟਰੀ, ਸਾਇੰਸ ਦੀ ਪੰਜਾਬੀ ਮਾਧਿਅਮ 'ਚ ਪੜ੍ਹਾਈ ਕਰਾਉਣ ਲਈ ਪੰਜਾਹ ਵਰ੍ਹਿਆਂ 'ਚ ਗੋਹੜੇ ਵਿੱਚੋਂ ਪੂਣੀ ਤੱਕ ਨਹੀਂ ਕੱਤੀ ਗਈ। ਪੰਜਾਬ ਟੈਕਸਟ ਬੁੱਕ ਬੋਰਡ ਦਾ ਕੰਮ ਲੱਗਭੱਗ ਬੰਦ ਹੈ। ਪੰਜਾਬ ਆਰਟਸ ਕੌਂਸਲ ਆਦਿ ਵਰਗੇ ਅਦਾਰਿਆਂ, ਜੋ ਪੰਜਾਬੀ ਬੋਲੀ, ਕਲਾ, ਸਾਹਿਤ ਦੀ ਪ੍ਰਫੁੱਲਤਾ ਨਾਲ ਸੰਬੰਧਤ ਹਨ, ਉੱਤੇ ਸਿਆਸੀ ਲੋਕਾਂ ਜਾਂ ਗ਼ੈਰ-ਸਾਹਿਤਕ ਲੋਕਾਂ ਨੂੰ ਬਿਠਾਇਆ ਜਾ ਰਿਹਾ ਹੈ। ਪੰਜਾਬੀ ਦੀ ਇਹੋ ਜਿਹੀ ਤਰਸ ਯੋਗ ਹਾਲਤ ਦੇ ਚੱਲਦਿਆਂ ਜੇਕਰ ਪੰਜਾਬੀ ਦੇ ਲੇਖਕਾਂ, ਲੇਖਕ ਜਥੇਬੰਦੀਆਂ ਵੱਲੋਂ ਪੰਜਾਬੀ ਭਾਸ਼ਾ ਨੂੰ ਸਖ਼ਤੀ ਨਾਲ ਦਫ਼ਤਰਾਂ, ਸਕੂਲਾਂ 'ਚ ਲਾਗੂ ਕਰਨ ਦੀ ਗੱਲ ਕੀਤੀ ਜਾਂਦੀ ਹੈ ਤਾਂ ਉਨ੍ਹਾਂ ਦੀ ਆਵਾਜ਼ ਸੁਣਨ ਦੀ ਸਰਕਾਰ ਕੋਲ ਵਿਹਲ ਹੀ ਨਹੀਂ।

ਪੰਜਾਬੀ ਸੂਬੇ ਦੀਆਂ ਪ੍ਰਾਪਤੀਆਂ

ਪੰਜਾਬ ਦੀ ਆਬਾਦੀ ਹੁਣ ਲੱਗਭੱਗ ਪੌਣੇ ਤਿੰਨ ਕਰੋੜ ਹੈ। ਖੇਤੀ ਪ੍ਰਧਾਨ ਸੂਬਾ ਹੋਣ ਕਾਰਨ ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀ ਹੈ। ਸਮੇਂ-ਸਮੇਂ ਸਰਕਾਰਾਂ ਵੱਲੋਂ ਖੇਤੀ ਉਤਪਾਦਨ ਵਧਾਉਣ ਦੇ ਨਾਮ ਉੱਤੇ ਰਿਵਾਇਤੀ ਫ਼ਸਲੀ ਚੱਕਰ ਛੱਡ ਕੇ ਦੇਸ਼ ਦੀਆਂ ਲੋੜਾਂ ਦੀ ਪੂਰਤੀ ਲਈ ਝੋਨੇ ਤੇ ਕਣਕ ਦੀ ਪੈਦਾਵਾਰ ਇਸ ਕਦਰ ਵਧਾਉਣ ਉੱਤੇ ਜ਼ੋਰ ਲਗਵਾ ਦਿੱਤਾ ਗਿਆ ਕਿ ਪੰਜਾਬ ਦੀ ਧਰਤੀ ਹੇਠਲਾ ਪਾਣੀ ਚਿੰਤਾ ਜਨਕ ਹਾਲਤ ਵਿੱਚ ਪੁੱਜ ਚੁੱਕਾ ਹੈ। ਫ਼ਸਲਾਂ ਦੇ ਝਾੜ 'ਚ ਵਾਧੇ ਦੀ ਦੌੜ 'ਚ ਕੀਟ ਨਾਸ਼ਕ ਦਵਾਈਆਂ ਤੇ ਖ਼ਾਦਾਂ ਦੀ ਵਰਤੋਂ ਨੇ ਪੰਜਾਬ ਦੀ ਧਰਤੀ ਜ਼ਹਿਰੀਲੀ ਬਣਾ ਦਿੱਤੀ ਹੈ। ਖੇਤੀ ਉਦਯੋਗ, ਜਿਸ ਦੀ ਸੂਬੇ 'ਚ ਜ਼ਰੂਰਤ ਸੀ, ਨਾਂਹ ਦੇ ਬਰਾਬਰ ਹੈ। ਪੰਜਾਬ ਵਰਗਾ ਖੁਸ਼ਹਾਲ ਸੂਬਾ ਪਿਛਲੇ ਪੰਜਾਹ ਸਾਲਾਂ ਦੇ ਮੁਕਾਬਲੇ ਆਰਥਿਕ ਪੱਖੋਂ ਖੋਖਲਾ ਹੋਇਆ ਹੈ। ਨਿੱਜੀ ਔਸਤ ਆਮਦਨ ਦੇ ਮਾਮਲੇ ਵਿੱਚ ਦੇਸ਼ 'ਚ ਵਧੇਰੇ ਆਮਦਨ ਦਾ ਸਰਕਾਰਾਂ ਭਾਵੇਂ ਢੰਡੋਰਾ ਪਿੱਟਣ, ਪਰ ਸੂਬੇ ਦੇ ਆਮ ਨਾਗਰਿਕ ਦੀ ਪਹੁੰਚ ਸਿਹਤ, ਸਿੱਖਿਆ ਸਹੂਲਤਾਂ ਦੀ ਪ੍ਰਾਪਤੀ 'ਚ ਪਹਿਲਾਂ ਨਾਲੋਂ ਔਖੀ ਹੋਈ ਹੈ। ਪੰਜਾਬ ਦੇ ਬਾਸ਼ਿੰਦਿਆਂ ਦੇ ਜੀਵਨ ਪੱਧਰ 'ਚ ਕੋਈ ਵਰਨਣ ਯੋਗ ਵਾਧਾ ਨਹੀਂ ਹੋਇਆ, ਜਿਸ ਦੀ ਤਵੱਕੋ ਘੱਟ ਆਬਾਦੀ ਵਾਲੇ ਛੋਟੇ ਸੂਬੇ ਦੇ ਵਿਕਾਸ 'ਚ ਪੁਲਾਂਘਾਂ ਪੁੱਟਣ ਬਾਰੇ ਕੀਤੀ ਜਾਂਦੀ ਸੀ। ਗ਼ਰੀਬ ਹੋਰ ਗ਼ਰੀਬ ਹੋਇਆ ਹੈ ਅਤੇ ਉਸ ਦੀਆਂ ਨਿੱਤ- ਪ੍ਰਤੀ ਦੀਆਂ ਲੋੜਾਂ ਦੀ ਅਪੂਰਤੀ ਉਸ ਨੂੰ ਆਪਣੀ ਜੀਵਨ ਲੀਲਾ ਦੇ ਖ਼ਾਤਮੇ ਵੱਲ ਤੋਰ ਰਹੀ ਹੈ।

ਕੀ ਇਹੋ ਜਿਹੀ ਸਥਿਤੀ 'ਚ ਸੂਬੇ ਦੀ ਪੰਜਾਹਵੀਂ ਵਰ੍ਹੇਗੰਢ ਧੂਮ-ਧੜੱਕਿਆਂ ਨਾਲ ਮਨਾਈ ਜਾਣੀ ਬਣਦੀ ਹੈ? ਬੇਸ਼ੱਕ ਨਿੱਤ ਇਸ਼ਤਿਹਾਰਾਂ ਰਾਹੀਂ ਪਿੰਡਾਂ-ਸ਼ਹਿਰਾਂ ਦੀ ਤਰੱਕੀ ਦੇ ਸਰਕਾਰਾਂ ਕਸੀਦੇ ਕੱਢਣ, ਬੁਨਿਆਦੀ ਢਾਂਚੇ ਦੇ ਵਿਕਾਸ ਦੇ ਦਮਗਜੇ ਮਾਰਨ, ਪਰ ਪਿੰਡਾਂ ਦੇ ਸਕੂਲਾਂ, ਹਸਪਤਾਲਾਂ, ਸੜਕਾਂ ਦੀ ਮੰਦੀ ਹਾਲਤ ਨੂੰ ਲੁਕਾਇਆ ਨਹੀਂ ਜਾ ਸਕਦਾ। ਡਿਜੀਟਲ ਪੰਜਾਬ, ਨਵੀਆਂ ਕੰਪਿਊਟੀਕਰਨ ਸੁਵਿਧਾਵਾਂ ਬਾਰੇ ਲੋਕਾਂ ਨੂੰ ਸਰਕਾਰਾਂ ਵੱਲੋਂ ਲੱਖ ਭੁਲੇਖੇ ਪਾਏ ਜਾਣ, ਪਰ ਸਰਕਾਰੀ ਪੱਧਰ 'ਤੇ ਦਫ਼ਤਰਾਂ 'ਚ ਫੈਲੇ ਭ੍ਰਿਸ਼ਟਾਚਾਰ, ਪਿੰਡਾਂ-ਸ਼ਹਿਰਾਂ 'ਚ ਨਸ਼ਿਆਂ ਦੇ ਪਾਸਾਰ, ਮਿਲਾਵਟਖੋਰੀ, ਭਾਈ-ਭਤੀਜਾਵਾਦ, ਧੱਕੜਸ਼ਾਹੀ ਜਿਹੀਆਂ ਅਲਾਮਤਾਂ ਨੇ ਪੰਜਾਬੀਆਂ ਨੂੰ ਜਿਵੇਂ ਪਿੰਜ ਸੁੱਟਿਆ ਹੈ। ਕੀ ਇਸ ਦਾ ਸਰਕਾਰਾਂ ਕੋਲ ਕੋਈ ਜਵਾਬ ਹੈ?

ਪੰਜਾਬ ਦੇ ਲੋਕ ਇਨ੍ਹਾਂ ਵਰ੍ਹਿਆਂ ਵਿੱਚ ਨਿਤਾਣੇ-ਨਿਮਾਣੇ ਹੋਏ ਮਹਿਸੂਸ ਕਰਦੇ ਹਨ ਅਤੇ ਨੇਤਾ ਲੋਕ ਵਧੇਰੇ ਤਾਕਤਵਰ ਅਤੇ ਬਾਹੂਬਲੀ ਹੋਏ ਹਨ, ਜਿਹੜੇ ਲੋਕ ਦਰਦ ਨਹੀਂ, ਆਪਣੀ ਕੁਰਸੀ ਪ੍ਰਾਪਤੀ ਨੂੰ ਤਰਜੀਹ ਦੇਂਦੇ ਹਨ। ਇਹੋ ਜਿਹੇ ਹਾਲਾਤ 'ਚ ਕਿਸ ਪ੍ਰਾਪਤੀ ਉੱਤੇ ਮਾਣ ਕਰੇ ਪੰਜਾਬੀ ਸੂਬਾ? ਕਿਸ ਪ੍ਰਾਪਤੀ ਦੀ ਗੱਲ ਕਰਨ ਪੰਜਾਬੀ ਤੇ ਉਹ ਪੰਜਾਬੀ ਵੀ, ਜਿਨ੍ਹਾਂ ਨੂੰ ਰੋਟੀ ਦੀ ਖ਼ਾਤਰ ਪੰਜਾਬ ਤੋਂ ਵਿਦੇਸ਼ਾਂ ਅਤੇ ਦੂਜੇ ਸੂਬਿਆਂ ਨੂੰ ਭੱਜਣਾ ਪਿਆ, ਖ਼ਾਸ ਤੌਰ 'ਤੇ ਪਿਛਲੇ ਪੰਜਾਹਾਂ ਵਰ੍ਹਿਆਂ 'ਚ? ਉਹ ਪੰਜਾਬ ਨਾਲ ਹਿਰਖ ਨਾ ਕਰਨ ਤਾਂ ਕੀ ਕਰਨ?

ਬਿਨਾਂ ਸ਼ੱਕ ਵਰ੍ਹੇਗੰਢਾਂ ਮਨਾਈਆਂ ਜਾਣੀਆਂ ਚਾਹੀਦੀਆਂ ਹਨ, ਪ੍ਰਾਪਤੀਆਂ ਦੇ ਗੁਣ ਗਾਉਣ ਵਿੱਚ ਵੀ ਕੋਈ ਹਰਜ ਨਹੀਂ, ਪਰ ਜਾਣ ਬੁੱਝ ਕੇ ਗੁਆਈਆਂ ਜਾਣ ਵਾਲੀਆਂ ਚੀਜ਼ਾਂ ਦੇ ਜ਼ਿੰਮੇਵਾਰ ਵੀ ਤਾਂ ਉਨ੍ਹਾਂ ਲੋਕਾਂ ਨੂੰ ਠਹਿਰਾਉਣ ਦੀ ਲੋੜ ਹੈ, ਜਿਨ੍ਹਾਂ ਨੇ ਆਪਣੇ ਸਵਾਰਥਾਂ ਦੀ ਖ਼ਾਤਰ ਇਸ ਖਿੱਤੇ ਦਾ ਸਮੇਂ-ਸਮੇਂ ਅਮਨ ਭੰਗ ਕੀਤਾ, ਨੁਕਸਾਨ ਕੀਤਾ; ਜਾਨੀ ਵੀ ਤੇ ਮਾਲੀ ਵੀ; ਪੰਜਾਬੀਆਂ ਨੂੰ ਬਲਦੀ ਦੇ ਬੂਥੇ 'ਚ ਝੋਕਿਆ; ਜਿਨ੍ਹਾਂ ਨੇ ਲੋਕ ਤਰਜੀਹਾਂ ਛੱਡ ਕੇ ਸਿਰਫ਼ ਆਪਣੇ ਹਿੱਤ ਹੀ ਪਾਲੇ।

ਫੋਨ- 9815802070

# ਖ਼ੁਦਕੁਸ਼ੀ



—ਡਾ. ਹਰਸ਼ਿੰਦਰ ਕੌਰ

ਇਜ਼ਰਾਈਲ ਵਿਖੇ ਹੋਈ 10 ਸਾਲਾਂ ਦੀ ਖੋਜ ਦੌਰਾਨ ਇਹ ਤੱਥ ਸਾਹਮਣੇ ਆਏ :-

* 30 ਪ੍ਰਤੀਸ਼ਤ ਖ਼ੁਦਕੁਸ਼ੀ ਕਰ ਚੁੱਕੇ ਲੋਕ ਦਿਮਾਗ਼ੀ ਬੀਮਾਰੀ ਤੋਂ ਪੀੜਤ ਸਨ
* ਕੁੱਝ ਤਣਾਓ ਅਧੀਨ ਹੋਣ ਸਦਕਾ ਖ਼ੁਦਕੁਸ਼ੀ ਕਰ ਰਹੇ ਸਨ
* ਕੁੱਝ ਸ਼ਰਾਬ ਦੀ ਲਤ ਪਾਲੇ ਹੋਏ ਸਨ
* ਦਿਲ ਦੇ ਰੋਗਾਂ ਤੋਂ ਪੀੜਤ ਤੇ ਲਾਇਲਾਜ ਕੈਂਸਰ ਪੀੜਤ (27 ਪ੍ਰਤੀਸ਼ਤ) ਲੋਕ। ਇਹ ਲੋਕ ਹਰ ਪਾਸਿਓਂ ਆਪਣੇ ਆਪ ਨੂੰ ਹਾਰੇ ਹੋਏ ਮੰਨ ਕੇ ਖ਼ੁਦਕੁਸ਼ੀ ਕਰਨ ਵਰਗਾ ਕਦਮ ਚੁੱਕ ਰਹੇ ਸਨ।

ਅਮਰੀਕਾ ਵਿਖੇ ਹੋਈ ਖੋਜ ਨੇ ਕੁੱਝ ਹੋਰ ਚਾਨਣਾ ਪਾਇਆ। ਉਸ ਖੋਜ ਅਨੁਸਾਰ ਮਾਨਸਿਕ ਤਣਾਓ ਖ਼ੁਦਕੁਸ਼ੀ ਕਰਨ ਦਾ ਮੁੱਖ ਕਾਰਣ ਹੈ। ਇਹ ਤਣਾਓ ਕੰਮਕਾਰ ਵਾਲੀ ਥਾਂ ਉੱਤੇ ਹੋ ਸਕਦਾ ਹੈ, ਦਿਮਾਗ਼ੀ ਬੀਮਾਰੀ, ਸ਼ਰਾਬ, ਖ਼ੁਰਾਕ ਦੀ ਕਮੀ, ਪੈਸੇ ਦੀ ਕਮੀ, ਪਿਆਰ ਵਿਚ ਧੋਖਾ ਆਦਿ ਵਰਗੇ ਅਨੇਕ ਕਾਰਣ ਲੱਭੇ ਗਏ।

ਸਭ ਤੋਂ ਜ਼ਰੂਰੀ ਗੱਲ ਇਹ ਸਾਹਮਣੇ ਆਈ ਕਿ ਖ਼ੁਦਕੁਸ਼ੀ ਕਰਨ ਵਾਲੇ ਦਾ ਪੂਰਾ ਇਲਾਜ ਨਹੀਂ ਕੀਤਾ ਜਾਂਦਾ ਤੇ ਸਿਰਫ਼ ਸਲਾਹਾਂ ਜਾਂ ਝਿੜਕਾਂ ਦੇ ਕੇ ਸਾਰ ਲਿਆ ਜਾਂਦਾ ਹੈ। ਸੋ, ਮੈਡੀਕਲ ਪੱਖੋਂ ਪੂਰਾ ਇਲਾਜ ਨਾ ਹੋਣ ਖੁਣੋਂ ਦਿਮਾਗ਼ ਵਿਚ ਹੋਈ ਉਥਲ-ਪੁਥਲ ਬੰਦੇ ਨੂੰ ਆਪਣੀ ਜਾਨ ਲੈਣ ਤਕ ਮਜਬੂਰ ਕਰ ਦਿੰਦੀ ਹੈ।

ਭਾਰਤ ਵਿਚ ਵੀ ਇਹੀ ਹੋ ਰਿਹਾ ਹੈ ਕਿਉਂਕਿ ਢਹਿੰਦੀ ਕਲਾ ਨੂੰ ਬੀਮਾਰੀ ਨਹੀਂ ਮੰਨਿਆ ਜਾਂਦਾ। ਵਿਕਸਿਤ ਦੇਸਾਂ ਵਿਚ ਇਸ ਬਾਰੇ ਖੋਜਾਂ ਲਗਾਤਾਰ ਜਾਰੀ ਹਨ ਅਤੇ ਢਹਿੰਦੀ ਕਲਾ ਵਾਲੇ ਮਰੀਜ਼ਾਂ ਨੂੰ ਤੁਰੰਤ ਇਲਾਜ ਕਰਵਾਉਣ ਲਈ ਪ੍ਰੇਰ ਕੇ ਉਸ ਦੀ ਦਿਮਾਗ਼ੀ ਹਾਲਤ ਅਨੁਸਾਰ ਹਸਪਤਾਲ ਵਿਚ ਦਾਖ਼ਲ ਤਕ ਕਰ ਲਿਆ ਜਾਂਦਾ ਹੈ।

ਇਸ ਵੇਲੇ ਦੁਨੀਆ ਭਰ ਵਿਚ ਲਗਭਗ 3000 ਲੋਕ ਰੋਜ਼ ਖ਼ੁਦਕੁਸ਼ੀ ਕਰ ਰਹੇ ਹਨ। ਪਿਛਲੇ ਸਾਲ ਅਮਰੀਕਾ ਵਿਚਲੇ 3.7 ਪ੍ਰਤੀਸ਼ਤ (8.3 ਮਿਲੀਅਨ) ਲੋਕਾਂ ਨੇ ਖ਼ੁਦਕੁਸ਼ੀ ਕਰਨ ਬਾਰੇ ਸੋਚਿਆ ਤੇ 2.3 ਮਿਲੀਅਨ ਨੇ ਆਪਣੇ ਆਪ ਨੂੰ ਮਾਰਨ ਦਾ ਢੰਗ ਵੀ ਸੋਚ ਲਿਆ। ਪਰ, ਵੇਲੇ ਸਿਰ ਡਾਕਟਰੀ ਸਹਾਇਤਾ ਮਿਲ ਜਾਣ ਕਾਰਣ ਸਿਰਫ਼ ਇਕ ਮਿਲੀਅਨ ਨੇ ਖ਼ੁਦਕੁਸ਼ੀ ਕਰਨ ਦੀ ਕੋਸ਼ਿਸ਼ ਕੀਤੀ, ਜਿਨ੍ਹਾਂ ਵਿੱਚੋਂ 30 ਪ੍ਰਤੀਸ਼ਤ ਨੂੰ ਬਚਾ ਕੇ ਉਨ੍ਹਾਂ ਦਾ ਮਾਨਸਿਕ ਪੱਖੋਂ ਪੂਰਾ ਇਲਾਜ ਕਰ ਦਿੱਤਾ ਗਿਆ।

ਇਹ ਸਭ ਵੇਖਦੇ ਹੋਏ ਵਰਲਡ ਹੈਲਥ ਆਰਗੇਨਾਈਜੇਸ਼ਨ ਨੇ ਕੁੱਝ ਅੰਕੜੇ ਜਗ ਜ਼ਾਹਰ

ਕਰ ਕੇ, ਹਰ ਮੁਲਕ ਨੂੰ ਇਸ ਬਾਰੇ ਨਿੱਠ ਕੇ ਕੰਮ ਕਰਨ ਅਤੇ ਆਪੋ ਆਪਣੇ ਮੁਲਕ ਵਾਸੀਆਂ ਨੂੰ ਖ਼ੁਦਕੁਸ਼ੀ ਤੋਂ ਬਚਾਉਣ ਵਾਸਤੇ ਜਤਨ ਕਰਨ ਲਈ ਪ੍ਰੇਰਿਆ ਹੈ।

1. ਦੁਨੀਆ ਭਰ ਵਿਚ ਹਰ ਸਾਲ ਇਕ ਮਿਲੀਅਨ ਬੰਦੇ ਖ਼ੁਦਕੁਸ਼ੀ ਨਾਲ ਮਰਦੇ ਹਨ। ਲਗਭਗ ਇਕ ਮੌਤ ਹਰ 40 ਸਕਿੰਟਾਂ ਵਿਚ।

2. ਪਿਛਲੇ 45 ਸਾਲਾਂ ਵਿਚ ਪੂਰੀ ਦੁਨੀਆਂ ਵਿਚ ਖ਼ੁਦਕੁਸ਼ੀ ਕਰਨ ਵਾਲਿਆਂ ਦੀ ਗਿਣਤੀ 60 ਪ੍ਰਤੀਸ਼ਤ ਵੱਧ ਚੁੱਕੀ ਹੈ। ਪੰਦਰਾਂ ਤੋਂ 44 ਸਾਲਾਂ ਦੇ ਲੋਕਾਂ ਵਿਚਲੇ ਮੌਤ ਦੇ ਸਾਰੇ ਕਾਰਨਾਂ ਵਿੱਚੋਂ ਪਹਿਲੇ ਤਿੰਨ ਕਾਰਣਾਂ ਵਿਚ ਖ਼ੁਦਕੁਸ਼ੀ ਵੀ ਗਿਣੀ ਜਾਣ ਲੱਗ ਪਈ ਹੈ। ਦਸ ਤੋਂ 24 ਸਾਲਾਂ ਦੀ ਉਮਰ ਵਿਚ ਹੋ ਰਹੀਆਂ ਮੌਤਾਂ ਦੇ ਕਾਰਣਾਂ ਦੀ ਜਾਂਚ ਕੀਤੀ ਜਾਵੇ ਤਾਂ ਖ਼ੁਦਕੁਸ਼ੀ ਦੂਜੇ ਨੰਬਰ ਉੱਤੇ ਪਹੁੰਚ ਚੁੱਕੀ ਹੈ। ਇਨ੍ਹਾਂ ਵਿਚ ਉਹ ਕੇਸ ਸ਼ਾਮਲ ਨਹੀਂ ਕੀਤੇ ਗਏ ਜਿਨ੍ਹਾਂ ਨੇ ਖ਼ੁਦਕੁਸ਼ੀ ਦੀ ਕੋਸ਼ਿਸ਼ ਕੀਤੀ ਤੇ ਬਚ ਗਏ। ਜੇ ਉਹ ਵੀ ਸ਼ਾਮਲ ਕੀਤੇ ਜਾਣ ਤਾਂ 20 ਗੁਣਾ ਗਿਣਤੀ ਹੋਰ ਵੱਧ ਜਾਂਦੀ ਹੈ, ਇੰਜ ਦੁਨੀਆ ਭਰ ਵਿਚ ਖ਼ੁਦਕੁਸ਼ੀ ਨਾਲ ਹੋਈਆਂ ਮੌਤਾਂ, ਮੌਤ ਦਰ ਵਧਣ ਦਾ ਪਹਿਲਾ ਕਾਰਣ ਬਣ ਜਾਣਾ ਹੈ।

3. ਦੁਨੀਆਂ ਦੀਆਂ ਸਾਰੀਆਂ ਬੀਮਾਰੀਆਂ ਦੇ ਇਲਾਜ ਉੱਤੇ ਲੱਗੇ ਖ਼ਰਚੇ ਦਾ ਹਿਸਾਬ ਕਰੀਏ ਤਾਂ 1.8 ਪ੍ਰਤੀਸ਼ਤ ਖ਼ਰਚਾ ਸੰਨ 1998 ਵਿਚ ਖ਼ੁਦਕੁਸ਼ੀ ਕਰਨ ਲਈ ਸੋਚਣ ਵਾਲਿਆਂ ਉੱਤੇ ਕੀਤਾ ਗਿਆ। ਇਹੀ ਖ਼ਰਚ ਹੁਣ ਸੰਨ 2020 ਤੱਕ 2.4 ਪ੍ਰਤੀਸ਼ਤ ਤਕ ਪਹੁੰਚ ਜਾਣਾ ਹੈ।

4. ਹੁਣ ਤੱਕ ਦੁਨੀਆ ਭਰ ਵਿਚ, ਖਾਸ ਕਰ ਵਿਕਸਿਤ ਦੇਸਾਂ ਵਿਚ ਬਜ਼ੁਰਗ ਪੁਰਸ਼ ਜ਼ਿਆਦਾਤਰ ਖ਼ੁਦਕੁਸ਼ੀ ਕਰ ਰਹੇ ਸਨ, ਪਰ ਵਿਕਾਸਸ਼ੀਲ ਦੇਸਾਂ ਵਿਚ ਨੌਜਵਾਨ ਬੱਚਿਆਂ ਵਿਚ ਇਹ ਰੁਝਾਨ ਵੱਧਦਾ ਜਾ ਰਿਹਾ ਹੈ।

5. ਅਮਰੀਕਾ ਤੇ ਯੂਰਪ ਵਿਚ ਆਮ ਤੌਰ ਉੱਤੇ ਢਹਿੰਦੀ ਕਲਾ, ਸ਼ਰਾਬ ਤੇ ਮਾਨਸਿਕ ਰੋਗ ਮੁੱਖ ਕਾਰਣ ਲੱਭੇ ਗਏ ਹਨ। ਪਰ, ਚੀਨ ਤੇ ਭਾਰਤ ਵਿਚ ਗੁੱਸਾ, ਪਿਆਰ ਵਿਚ ਧੋਖਾ, ਬੱਚਿਆਂ

ਉੱਤੇ ਵਾਧੂ ਬੰਦਸ਼ਾਂ, ਸਮਾਜਿਕ ਮਕੜ-ਜਾਲ ਤੇ ਪੜ੍ਹਾਈ ਦਾ ਲੋੜੋਂ ਵੱਧ ਬੋਝ, ਆਮ ਕਾਰਣ ਮੰਨੇ ਗਏ ਹਨ। ਇਨ੍ਹਾਂ ਤੋਂ ਇਲਾਵਾ ਵੀ ਹੋਰ ਨਿੱਕੇ ਮੋਟੇ ਅਨੇਕ ਕਾਰਣ ਹਨ।

ਗਿਣਤੀ ਵਧ ਕਿਉਂ ਰਹੀ ਹੈ?

- ਤਣਾਓ ਤੇ ਢਹਿੰਦੀ ਕਲਾ ਨੂੰ ਪਛਾਣ ਨਾ ਸਕਣਾ
- ਮਾਨਸਿਕ ਰੋਗਾਂ ਦੇ ਇਲਾਜ ਕਰਵਾਉਣ ਨਾਲ ਜੁੜੀ ਸਮਾਜਿਕ ਸ਼ਰਮ
- ਗੁਆਂਢੀਆਂ ਜਾਂ ਰਿਸ਼ਤੇਦਾਰਾਂ ਵੱਲੋਂ ਦਰਸਾਏ ਓਹੜ ਪੋਹੜ
- ਬੱਚਿਆਂ ਦੀਆਂ ਮਾਨਸਿਕ ਸਮੱਸਿਆਵਾਂ ਨੂੰ ਸਮਝਣ ਲਈ ਮਾਪਿਆਂ ਵੱਲੋਂ ਵਕਤ ਨਾ ਕੱਢਣਾ
- ਸ਼ੋਸ਼ਲ ਮੀਡੀਆ ਉੱਤੇ ਝਟਪਟ ਬਦਨਾਮੀ ਹੋ ਜਾਣ ਦੇ ਡਰ ਖੁਣੋਂ
- ਵੱਖੋ ਵੱਖ ਰਾਜਸੀ ਪਾਰਟੀਆਂ ਵੱਲੋਂ ਖ਼ੁਦਕੁਸ਼ੀ ਨੂੰ ਚੋਣਾਂ ਦਾ ਮੁੱਦਾ ਬਣਾ ਕੇ ਉਭਾਰਨ ਲਈ ਅਜਿਹੇ ਮਰੀਜ਼ਾਂ ਦੇ ਇਲਾਜ ਵੱਲ ਉੱਕਾ ਹੀ ਧਿਆਨ ਨਾ ਦੇਣਾ
- ਮੀਡੀਆ ਵੱਲੋਂ ਖ਼ੁਦਕੁਸ਼ੀ ਪੀੜਤ ਨੂੰ ਵਾਰ-ਵਾਰ ਉਜਾਗਰ ਕਰ ਕੇ ਖ਼ੁਦਕੁਸ਼ੀ ਦੇ ਵਿਚਾਰ ਮਨ ਵਿਚ ਵਸਾਈ ਬੈਠਿਆਂ ਨੂੰ ਹੋਰ ਉਕਸਾਉਣਾ
- ਸ਼ਰਾਬ ਤੇ ਨਸ਼ੇ ਦੇ ਆਦੀ ਮਰੀਜ਼ ਨੂੰ ਪੂਰਾ ਇਲਾਜ ਕਰਵਾਏ ਬਗ਼ੈਰ ਇਕਦਮ ਨਸ਼ਾ ਛੁਡਾ ਦੇਣਾ

ਖ਼ੁਦਕੁਸ਼ੀ ਕਰਨ ਵਾਲਿਆਂ ਵਿਚਲੇ ਲੱਛਣ ਜਿਹੜੇ ਤੁਰੰਤ ਧਿਆਨ ਮੰਗਦੇ ਹਨ :-

- ਆਪਣੇ ਆਪ ਨੂੰ ਨਕਾਰਾ ਸਮਝਣਾ
- ਨੀਂਦਰ ਨਾ ਆਉਣੀ
- ਜ਼ਿੰਦਗੀ ਤੋਂ ਕੋਈ ਉਮੀਦ ਨਾ ਦਿਸਣੀ
- ਘਬਰਾਹਟ ਦੇ ਅਟੈਕ ਹੋਣੇ-ਧੜਕਣ ਵਧ ਜਾਣੀ ਤੇ ਪਸੀਨਾ ਆਉਣਾ
- ਇਕੱਲਾ ਰਹਿਣਾ ਸ਼ੁਰੂ ਕਰ ਦੇਣਾ
- ਚਿੜਚਿੜਾ ਤੇ ਲੜਾਕਾ ਹੋ ਜਾਣਾ
- ਗੁੱਸੇ ਦੇ ਅਟੈਕ ਹੋਣੇ/ਇਕਦਮ ਮਾਰ-ਕੁਟਾਈ ਉੱਤੇ ਉਤਾਰੂ ਹੋ ਜਾਣਾ
- ਆਪਣੇ ਆਪ ਨੂੰ ਬੋਝ ਸਮਝਣ ਲੱਗ ਪੈਣਾ

ਅਮਰੀਕਨ ਫਾਊਂਡੇਸ਼ਨ ਫਾਰ ਸੁਈਸਾਈਡ ਪਰੀਵੈਨਸ਼ਨ ਨੇ ਸਪਸ਼ਟ ਕੀਤਾ ਹੈ ਕਿ 50 ਤੋਂ 75 ਪ੍ਰਤੀਸ਼ਤ ਲੋਕ ਜਿਹੜੇ ਖ਼ੁਦਕੁਸ਼ੀ ਕਰਨ ਬਾਰੇ ਸੋਚ ਰਹੇ ਹੁੰਦੇ ਹਨ, ਉਹ ਖ਼ੁਦਕੁਸ਼ੀ ਕਰਨ ਤੋਂ ਪਹਿਲਾਂ ਕਦੇ ਨਾ ਕਦੇ ਇਸਦਾ ਜ਼ਿਕਰ ਜ਼ਰੂਰ ਕਰ ਦਿੰਦੇ ਹਨ। ਅਜਿਹੀ ਗੱਲ ਨੂੰ ਗੰਭੀਰਤਾ ਨਾਲ ਲੈਂਦੇ ਹੋਏ ਝਿੜਕਣ ਨਾਲੋਂ ਉਸਦਾ ਤੁਰੰਤ ਇਲਾਜ ਕਰਵਾਉਣ ਦੀ ਲੋੜ ਹੁੰਦੀ ਹੈ।

ਜਿਹੜੇ ਜਣੇ ਹਾਲੇ ਢਹਿੰਦੀ ਕਲਾ ਵਿਚ ਹਨ :

ਜਿਹੜੇ ਹਾਲੇ ਖ਼ੁਦਕੁਸ਼ੀ ਕਰਨ ਬਾਰੇ ਨਹੀਂ ਸੋਚ ਰਹੇ ਤੇ ਢਹਿੰਦੀ ਕਲਾ ਦੇ ਸ਼ੁਰੂਆਤੀ ਦੌਰ ਵਿਚ ਹਨ, ਉਨ੍ਹਾਂ ਲਈ ਅੱਗੇ ਦੱਸੇ ਨੁਕਤੇ ਕਾਰਗਰ ਸਾਬਤ ਹੋਏ ਹਨ :-

- ਜੇ ਤੁਹਾਡੇ ਕੋਲ ਘਰ ਵਿਚ ਫਰਿੱਜ ਵਿਚ ਖਾਣਾ ਹੈ, ਕਪੜੇ ਪਾਏ ਹੋਏ ਹਨ, ਸਿਰ ਉੱਤੇ ਛੱਤ ਹੈ ਤੇ ਸੌਣ ਲਈ ਥਾਂ ਵੀ ਹੈ, ਤਾਂ ਤੁਸੀਂ ਦੁਨੀਆ ਦੇ 75 ਪ੍ਰਤੀਸ਼ਤ ਲੋਕਾਂ ਤੋਂ ਜ਼ਿਆਦਾ ਖ਼ੁਸ਼ਕਿਸਮਤ ਹੋ ਕਿਉਂਕਿ ਉਨ੍ਹਾਂ ਨੂੰ ਇਹ ਸਭ ਨਸੀਬ ਨਹੀਂ ਹੋ ਰਿਹਾ।
- ਜੇ ਤੁਹਾਡੇ ਕੋਲ ਬੈਂਕ ਵਿਚ ਪੈਸੇ ਹਨ ਤੇ ਤੁਹਾਡੇ ਪਰਸ ਵਿਚ ਖਰਚਣ ਲਈ ਵੀ ਪੈਸੇ ਹਨ, ਤਾਂ ਤੁਸੀਂ ਦੁਨੀਆ ਦੇ ਚੋਟੀ ਦੇ 8 ਪ੍ਰਤੀਸ਼ਤ ਖ਼ੁਸ਼ਕਿਸਮਤ ਲੋਕਾਂ ਵਿਚ ਸ਼ਾਮਲ ਹੋ ਚੁੱਕੇ ਹੋ।
- ਜੇ ਤੁਸੀਂ ਅੱਜ ਸਵੇਰੇ ਮੰਜੇ ਤੋਂ ਠੀਕ ਠਾਕ ਉੱਠ ਕੇ ਖੜ੍ਹੇ ਹੋ ਸਕੇ ਹੋ ਤਾਂ ਤੁਹਾਡੇ ਉੱਤੇ ਰਬ ਦੀ ਖ਼ਾਸ ਮਿਹਰ ਹੈ ਕਿਉਂਕਿ ਇਕ ਮਿਲੀਅਨ ਬੰਦੇ ਜਿਹੜੇ ਇਸ ਦਿਨ ਮਰ ਗਏ, ਤੁਸੀਂ ਉਨ੍ਹਾਂ ਵਿਚ ਸ਼ਾਮਲ ਨਹੀਂ ਹੋ।
- ਜੇ ਤੁਸੀਂ ਜੰਗ ਦੇ ਮੈਦਾਨ ਵਿਚ ਲੜ ਕੇ ਲੱਤ ਨਹੀਂ ਗੁਆਈ, ਐਕਸੀਡੈਂਟ ਵਿਚ ਪਾਸਾ ਨਹੀਂ ਮਾਰਿਆ ਗਿਆ, ਜੇਲ੍ਹ ਵਿਚ ਕੈਦ ਹੋ ਕੇ ਆਜ਼ਾਦੀ ਨਹੀਂ ਗੁਆਈ ਤੇ ਭੁੱਖੇ ਢਿੱਡ ਰੋਜ਼ ਸੜਕ ਦੇ ਕਿਨਾਰੇ ਨਹੀਂ ਸੌਂ ਰਹੇ, ਤਾਂ ਤੁਸੀਂ ਦੁਨੀਆ ਦੇ 500 ਮਿਲੀਅਨ ਲੋਕਾਂ ਤੋਂ ਵੱਧ ਖ਼ੁਸ਼ਕਿਸਮਤ ਹੋ।
- ਜੇ ਤੁਸੀਂ ਮੇਰਾ ਇਹ ਲੇਖ ਪੜ੍ਹ ਸਕਦੇ ਹੋ ਤਾਂ ਤੁਹਾਡੇ ਉੱਤੇ ਰਬ ਦੀ ਅਪਾਰ ਕਿਰਪਾ ਹੈ ਕਿਉਂਕਿ ਦੁਨੀਆ ਦੇ ਤਿੰਨ ਬਿਲੀਅਨ ਲੋਕ ਵੇਖ ਹੀ ਨਹੀਂ ਸਕਦੇ ਜਾਂ ਪੜ੍ਹ ਨਹੀਂ ਸਕਦੇ।
- ਸਵੇਰੇ ਉੱਠ ਕੇ ਘਰੋਂ ਬਾਹਰ ਖਿੜਕੀ ਵਿੱਚੋਂ ਜੇ ਬਾਹਰੋਂ ਕੋਈ ਨੰਗੇ ਧੜ ਤੇ ਨੰਗੇ ਪੈਰ ਪਲਾਸਟਿਕ ਦੇ ਲਿਫਾਫੇ ਚੁੱਕਦਾ ਪਿਆ ਵੇਖੋ ਤਾਂ ਢਹਿੰਦੀ ਕਲਾ ਛੱਡ ਕੇ ਸ਼ੁਕਰਾਨਾ ਕਰਨ ਦੀ ਲੋੜ ਹੈ।
- ਜੇ ਸੜਕ ਉੱਤੇ ਖਿਲਰੇ ਵਾਲਾਂ ਨਾਲ ਰੋਟੀ ਮੰਗਦਾ, ਧੱਕੇ ਖਾਂਦਾ ਕੋਈ ਮਾਨਸਿਕ ਰੋਗੀ ਵੇਖੋ ਤਾਂ ਵੀ ਆਪਣੇ ਵੱਲ ਝਾਕ ਕੇ ਸ਼ੁਕਰਾਨਾ ਕਰਨਾ ਚਾਹੀਦਾ ਹੈ।
- ਹਸਪਤਾਲਾਂ ਵਿਚ ਅੱਡੀਆਂ ਰਗੜ ਕੇ ਮਰਦਿਆਂ ਤੇ ਮੁਰਦਾਘਰਾਂ ਵਿਚ ਸੁੱਟੀਆਂ ਲਾਸ਼ਾਂ ਵੱਲ ਤਕ ਅੱਜ ਦੇ ਸੁਆਸਾਂ ਦਾ

ਸ਼ੁਕਰਾਨਾ ਕਰਨਾ ਜ਼ਰੂਰੀ ਹੈ।

ਮੁਰਦੇ ਸ਼ੁਕਰਾਨਾ ਨਹੀਂ ਕਰ ਸਕਦੇ। ਸਿਰਫ਼ ਜ਼ਿੰਦਾ ਇਨਸਾਨ ਹੀ ਕਰ ਸਕਦੇ ਹਨ। ਇਹ ਸਭ ਵੇਖਦਿਆਂ ਕਿਉਂ ਅੰਕੜੇ ਇਹ ਕਹਿੰਦੇ ਹਨ ਕਿ ਪੈਸੇ ਵਾਲੇ ਹੀ ਖ਼ੁਦਕੁਸ਼ੀ ਵੱਧ ਕਰਦੇ ਹਨ? ਕਿਉਂ ਆਪਣੇ ਤੋਂ ਹੇਠਾਂ ਵੱਲ ਨਿਗਾਹ ਨਹੀਂ ਮਾਰਦੇ ਤੇ ਸਿਰਫ਼ ਉੱਪਰਲੇ ਵੱਲ ਤੱਕ ਕੇ ਢਹਿੰਦੀ ਕਲਾ ਵੱਲ ਚਲੇ ਜਾਂਦੇ ਹਨ। ਜੇ ਕੋਈ ਗ਼ਰੀਬ ਹੈ ਤਾਂ ਗ਼ਰੀਬੀ ਕਿਸੇ ਵੀ ਹਾਲ ਵਿਚ ਖ਼ੁਦਕੁਸ਼ੀ ਦਾ ਕਾਰਣ ਨਹੀਂ ਹੈ। ਮਿਹਨਤ ਨਾਲ ਲੋਕ ਪਹਾੜ ਤੱਕ ਹਿਲਾ ਦਿੰਦੇ ਹਨ।

ਪਿਆਰ ਵਿਚ ਧੋਖਾ ਮਿਲਣ ਉੱਤੇ ਖ਼ੁਦਕੁਸ਼ੀ :

ਅਜਿਹੇ ਆਸ਼ਿਕਾਂ ਲਈ ਵੀ ਨੁਕਤੇ ਬਣੇ ਹੋਏ ਹਨ। ਦਰਅਸਲ ਪਿਆਰ ਦੇ ਅਸਲ ਮਾਇਨਿਆਂ ਤੋਂ ਬਹੁਗਿਣਤੀ ਵਾਕਿਫ਼ ਨਹੀਂ ਹਨ।

* ਪਿਆਰ ਦਾ ਮਤਲਬ ਹੈ ਦੇਣਾ, ਦੇਣਾ ਤੇ ਦਿੰਦੇ ਰਹਿਣਾ।
* ਦੂਜੇ ਲਈ ਆਪਾ ਵਾਰ ਦੇਣਾ
* ਦੂਜੇ ਨੂੰ ਆਪਣੇ ਖ਼ਿਆਲਾਂ ਵਿਚ ਕੈਦ ਕਰ ਕੇ ਖੁੱਲੀ ਹਵਾ ਵਿਚ ਉੱਡਣ ਤੇ ਹੋਰ ਪ੍ਰਾਪਤੀਆਂ ਕਰਨ ਲਈ ਆਜ਼ਾਦੀ ਦੇਣੀ
* ਪਿਆਰ ਕੁਰਬਾਨੀ ਦਾ ਜਜ਼ਬਾ ਹੈ, ਹਾਸਲ ਕਰਨ ਦਾ ਨਹੀਂ।
* ਦੂਜੇ ਦੀ ਸਲਾਮਤੀ ਲਈ ਦੁਆ ਹੀ ਅਸਲ ਪਿਆਰ ਹੈ।

ਏਨੇ ਕੁ ਨੁਕਤਿਆਂ ਨਾਲ ਅਸਲ ਪਿਆਰ ਦੀ ਪਰਿਭਾਸ਼ਾ ਸਮਝੀ ਜਾ ਸਕਦੀ ਹੈ ਤੇ ਇਸ ਵਿਚ ਖ਼ੁਦਕੁਸ਼ੀ ਲਈ ਕੋਈ ਥਾਂ ਹੈ ਹੀ ਨਹੀਂ। ਸਗੋਂ ਜ਼ਿਆਦਾ ਲੰਮੇ ਸਮੇਂ ਤਕ ਜੀਅ ਕੇ ਆਪਣੇ ਪਿਆਰੇ ਦੀ ਯਾਦ ਮਨ ਵਿਚ ਤਾਜ਼ਾ ਰਖਦਿਆਂ ਉਸ ਲਈ ਦੁਆਵਾਂ ਦਾ ਢੇਰ ਵਧਾਇਆ ਜਾ ਸਕਦਾ ਹੈ। ਇਹੀ ਯਾਦ ਦਿਲ ਵਿਚ ਕੁਤਕੁਤਾਰੀਆਂ ਪੈਦਾ ਕਰ ਕੇ ਵਧੀਆ ਹਾਰਮੋਨ ਕੱਢਦੀ ਹੈ ਜੋ ਜੀਣ ਦਾ ਕਾਰਣ ਬਣਦੇ ਹਨ।

ਸਾਰ :-

* ਖ਼ੁਦਕੁਸ਼ੀ ਕਰਨ ਵਾਲੇ ਮਨੁੱਖ ਨੂੰ ਬਚਾਇਆ ਜਾ ਸਕਦਾ ਹੈ।
* ਢਹਿੰਦੀ ਕਲਾ ਦੇ ਲੱਛਣ ਤੁਰੰਤ ਪਛਾਣ ਕੇ ਇਲਾਜ ਕਰਨ ਦੀ ਲੋੜ ਹੈ।
* ਜ਼ਿੰਦਗੀ ਉਤਾਰ ਚੜਾਅ ਦਾ ਨਾਂ ਹੈ। ਇਸ ਵਿੱਚ ਜੇ ਮਾੜੇ ਪਲ ਹਨ ਤਾਂ ਚੰਗੇ ਵੀ ਜ਼ਰੂਰ ਹਨ।
* ਹੱਦੋਂ ਵੱਧ ਉਮੀਦ ਹੀ ਢਹਿੰਦੀ ਕਲਾ ਦਾ ਕਾਰਣ ਬਣਦੀ ਹੈ।
* ਜ਼ਿੰਦਗੀ ਨੂੰ ਬਹੁਤ ਜ਼ਿਆਦਾ ਸੀਰੀਅਸ ਲੈਣ ਦੀ ਲੋੜ ਨਹੀਂ। ਹਰ ਨਿੱਕੇ ਪਲ ਵਿੱਚੋਂ ਖ਼ੁਸ਼ੀ ਮਾਣੀ ਜਾ ਸਕਦੀ ਹੈ।
* ਜੋ ਹੈ, ਉਸ ਨੂੰ ਮਾਣ ਕੇ ਉਸ ਵਿੱਚੋਂ ਸੰਤੁਸ਼ਟ ਹੋਣ ਦੀ ਲੋੜ ਹੈ। ਆਪਣੇ ਤੋਂ ਘੱਟ ਹਾਸਲ ਕੀਤੇ ਲੋਕਾਂ ਵਲ ਵੇਖ ਕੇ ਸ਼ੁਕਰਾਨਾ ਕਰਨ ਨਾਲ ਢਹਿੰਦੀ ਕਲਾ ਨੇੜੇ ਨਹੀਂ ਫਟਕਦੀ।

ਅੰਤ ਵਿਚ ਇਹ ਸਪਸ਼ਟ ਕਰ ਦਿਆਂ ਕਿ ਹਾਰਨ ਵਾਲੇ ਹੀ ਜਿੱਤ ਦੇ ਅਸਲ ਮਾਇਨੇ ਸਮਝਦੇ ਹਨ। ਇਸੇ ਲਈ ਢਹਿ ਢੇਰੀ ਹੋ ਕੇ ਬਹਿ ਜਾਣ ਨਾਲੋਂ ਉੱਠੋ, ਜੁਟ ਜਾਓ, ਸੰਘਰਸ਼ ਕਰੋ ਤੇ ਜਿੱਤ ਹਾਸਲ ਕਰੋ। ਮਰਨ ਨਾਲ ਕੁੱਝ ਹਾਸਲ ਨਹੀਂ ਹੋਣਾ। ਇਸ ਧਰਤੀ ਉੱਤੇ ਪਹਿਲਾਂ ਹੀ ਅਣਖ ਮਾਰ ਕੇ ਤੁਰਦੀਆਂ ਜ਼ਿੰਦਾਂ ਲਾਸ਼ਾਂ ਦਾ ਬਥੇਰਾ ਬੋਝ ਹੈ।

ਜਾਂਦੇ-ਜਾਂਦੇ ਇਕ ਅਸਲ ਘਟਨਾ ਬਾਰੇ ਦੱਸਣਾ ਚਾਹਾਂਗੀ। ਦੂਜੀ ਜਮਾਤ ਵਿਚ ਇਕ ਅਧਿਆਪਿਕਾ ਨੇ ਬੱਚਿਆਂ ਨੂੰ ਦੁਨੀਆ ਦੇ ਸੱਤ ਅਜੂਬਿਆਂ ਬਾਰੇ ਪੁੱਛਿਆ ਤਾਂ ਹਰ ਕਿਸੇ ਨੇ ਆਪੋ ਆਪਣੇ ਹਿਸਾਬ ਨਾਲ ਆਪਣੇ ਪਸੰਦੀਦਾ ਸੱਤ ਥਾਂ ਲਿਖ ਦਿੱਤੇ ਪਰ ਇਕ ਬੱਚੀ ਬੜਾ ਚਿਰ ਸੋਚਦੀ ਰਹੀ। ਜਦੋਂ ਅਧਿਆਪਿਕਾ ਨੇ ਪੁੱਛਿਆ ਤਾਂ ਉਸ ਕਿਹਾ, "ਸਮਝ ਨਹੀਂ ਆ ਰਹੀ ਕਿ ਏਨੇ ਅਜੂਬਿਆਂ ਨੂੰ ਸੱਤ ਵਿਚ ਕਿਵੇਂ ਸਮੇਟਾਂ! ਛੋਹ ਦਾ ਇਹਸਾਸ, ਪੀੜ ਨੂੰ ਮਹਿਸੂਸ ਕਰਨ ਦਾ ਵੱਲ, ਚੁਫ਼ੇਰੇ ਕਮਾਲ ਦਾ ਨਜ਼ਾਰਾ ਵੇਖਣ ਦੀ ਇੰਦ੍ਰੀ, ਕੁਦਰਤੀ ਚੀਜ਼ਾਂ ਦੀਆਂ ਬੇਮਿਸਾਲ ਅਵਾਜ਼ਾਂ ਸੁਣਨ ਦੀ ਸ਼ਕਤੀ, ਸੁਆਦੀ ਚੀਜ਼ਾਂ ਨੂੰ ਮਾਣਨ ਦਾ ਇਹਸਾਸ, ਖੁੱਲ ਕੇ ਹੱਸਣ, ਗੀਤ ਗਾਉਣ, ਬੋਲਣ ਤੇ ਪਿਆਰ ਕਰ ਸਕਣ ਵਰਗੇ ਅਨੇਕ ਸੂਖ਼ਮ ਅਜੂਬੇ ਮੇਰੇ ਆਸ-ਪਾਸ ਭਰੇ ਪਏ ਹਨ। ਕਿਵੇਂ ਸਾਰਿਆਂ ਨੂੰ ਸੱਤ ਵਿਚ ਸਮੇਟਾਂ!"

ਇਸ ਬੱਚੀ ਦੀ ਹੀ ਮੰਨ ਲਈਏ ਅਤੇ ਕੁੱਝ ਪਲ ਤਕਲੀਫ਼ਾਂ, ਔਖਿਆਈਆਂ ਤੇ ਝਮੇਲਿਆਂ ਵਿੱਚੋਂ ਕੱਢ ਕੇ, ਚੌਗਿਰਦੇ ਵੱਲ ਧਿਆਨ ਮਾਰ ਕੇ, ਕੁਦਰਤੀ ਅਜੂਬੇ ਮਾਣੀਏ ਤੇ ਮਨਮੋਹਕ ਦ੍ਰਿਸ਼ਾਂ ਦੇ ਅਲੌਕਿਕ ਆਨੰਦ ਨੂੰ ਮਹਿਸੂਸ ਕਰੀਏ ਤਾਂ ਯਕੀਨਨ ਉਹ ਪਲ ਜੀਊਣ ਜੋਗਾ ਹੋਵੇਗਾ।

ਬੱਚਿਆਂ ਦੀ ਮਾਹਿਰ,
28, ਪ੍ਰੀਤ ਨਗਰ, ਲੋਅਰ ਮਾਲ,
ਪਟਿਆਲਾ।
ਫੋਨ ਨੰ: 0175 2216783

# ਅੰਮ੍ਰਿਤਸਰ ਸਾਕੇ ਦੇ ਸ਼ਹੀਦ



*—ਮਹਿੰਦਰ ਸਿੰਘ ਪੰਜਲ*

ਅੰਮ੍ਰਿਤਸਰ ਦੇ ਸਾਕੇ ਦੇ ਸ਼ਹੀਦਾਂ ਦਾ ਸਿੱਖ ਇਤਿਹਾਸ ਵਿੱਚ ਵਿਸ਼ੇਸ਼ ਸਥਾਨ ਹੈ। ਇਸ ਸਾਕੇ ਵਿੱਚ ਕੂਕੇ ਸਿੰਘਾਂ ਦੀ ਸ਼ਹਾਦਤ ਸਿੱਖ ਆਚਰਣ ਦੀ ਇੱਕ ਉੱਤਮ ਮਿਸਾਲ ਹੈ। ਸੂਰਬੀਰ ਕੂਕਿਆਂ ਨੇ ਆਪਣਾ ਜੁਰਮ ਕਬੂਲ ਕਰਕੇ ਬੇਦੋਸ਼ ਫਾਂਸੀ ਚੜ੍ਹ ਰਹਿਆਂ ਨੂੰ ਬਚਾਇਆ। ਕੂਕੇ ਸਿੰਘਾਂ ਨੇ ਗਊ ਬੱਧ ਕਰਨ ਵਾਲੇ ਬੁਚੜਾਂ ਨੂੰ ਕਿਉਂ ਮਾਰਿਆ। ਇਹ ਸਾਰਾ ਹਾਲ ਜਾਨਣ ਲਈ ਸਾਨੂੰ ਪਿਛਲੇ ਇਤਿਹਾਸ ਦੇ ਪੰਨਿਆਂ ਤੇ ਨਜ਼ਰ ਮਾਰਨੀ ਹੋਵੇਗੀ ਤਾਂ ਕਿ ਸਾਰੀ ਹਕੀਕਤ ਸਾਹਮਣੇ ਆ ਸਕੇ।

ਸਾਡੇ ਦੇਸ਼ ਭਾਰਤਵਰਸ਼ ਵਿੱਚ ਪ੍ਰਾਚੀਨ ਕਾਲ ਤੋਂ ਹੀ ਗਊ ਨੂੰ ਧਾਰਮਿਕ ਚਿੰਨ ਸਮਝਿਆ ਜਾਂਦਾ ਰਿਹਾ ਹੈ। ਰਿਸ਼ੀ-ਮੁਨੀ ਆਪਣੇ ਤੱਪ ਸਥਾਨਾਂ ਤੇ ਗਊਆਂ ਰਖਦੇ ਸਨ। ਜਿਥੇ ਗਊਆਂ ਰਖੀਆਂ ਜਾਂਦੀਆਂ ਸਨ ਉਸ ਸਥਾਨ ਨੂੰ ਗੋੜ੍ਹ ਕਿਹਾ ਜਾਂਦਾ ਸੀ। ਦੇਸ਼ ਵਿੱਚ ਦੁੱਧ ਦੀਆਂ ਨਦੀਆਂ ਵਹਿੰਦੀਆਂ ਸਨ। ਚੂੰਕਿ ਭਾਰਤਵਰਸ਼ ਇੱਕ ਖੇਤੀ ਪ੍ਰਧਾਨ ਦੇਸ਼ ਹੈ। ਮਸ਼ੀਨਰੀ ਨਾਲ ਖੇਤੀ ਹੋਣ ਤੋਂ ਪਹਿਲਾਂ ਖੇਤੀ ਦਾ ਮੂਲ ਅਧਾਰ ਗਊ ਤੇ ਹੀ ਨਿਰਭਰ ਸੀ, ਕਿਉਂਕਿ ਗਊਆਂ ਦੇ ਵੱਛੜੇ ਹਲ ਜੋਤਣ ਤੇ ਖੇਤੀ ਨਾਲ ਸੰਬਧਤ ਕੰਮਾਂ ਵਿੱਚ ਬੈਲ ਹੀ ਕੰਮ ਆਉਂਦੇ ਸਨ। ਇਸ ਕਰਕੇ ਦੇਸ਼ ਦੀ ਆਰਥਕਤਾ ਨਾਲ ਜੁੜੇ ਹੋਣ ਕਰਕੇ ਗਊਆਂ ਦੀ ਪੂਜਾ ਤੇ ਗਊ ਮਾਤਾ ਕਹਿਕੇ ਬੁਲਾਇਆ ਜਾਂਦਾ ਰਿਹਾ ਹੈ। ਇਸ ਕਰਕੇ ਗਊ ਹੱਤਿਆ ਕਰਨਾ ਪਾਪ ਸਮਝਿਆ ਜਾਂਦਾ ਸੀ। ਪਰ ਜਦ ਦੇਸ਼ ਵਿੱਚ ਮੁਸਲਮਾਨਾਂ ਦਾ ਰਾਜ ਹੋ ਗਿਆ ਤਾਂ ਗਊ ਹੱਤਿਆ ਸ਼ੁਰੂ ਹੋ ਗਈ।

ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਵਿੱਚ ਗਊ ਕਸ਼ੀ ਕਰਨ ਦੀ ਸਖਤ ਮਨਾਹੀ ਸੀ। ਅੰਗਰੇਜ਼ਾਂ ਤੋਂ ਮਹਾਰਾਜਾ ਰਣਜੀਤ ਸਿੰਘ ਨੇ ਲਿਖਕੇ ਲੈ ਰੱਖਿਆ ਸੀ ਕਿ ਅਗਰ ਅੰਗਰੇਜ਼ ਫੌਜਾਂ ਪੰਜਾਬ ਵਿੱਚੋਂ ਲੰਘਕੇ ਅਫਗਾਨਿਸਤਾਨ ਵਲ ਜਾਣਗੀਆਂ ਤਾਂ ਪੰਜਾਬ ਦੀ ਧਰਤੀ ਤੇ ਗਊ ਬੱਧ ਨਹੀਂ ਕਰਨਗੀਆ ਤੇ ਨਾ ਹੀ ਗਊ ਦਾ ਮਾਸ ਖਾਣਗੀਆਂ।

ਸਭਰਾਉਂ ਦੀ ਲੜਾਈ ਵਿੱਚ ਅੰਗਰੇਜ ਫੌਜਾਂ ਖਾਲਸਾ ਫੌਜ ਨੂੰ ਪੂਰੀ ਤਰ੍ਹਾਂ ਹਰਾਕੇ ਜਦ ਲਹੌਰ ਵਿੱਚ ਦਾਖਲ ਹੋਈਆਂ ਤਾਂ ਅੰਗਰੇਜ਼ ਰੈਜੀਡੈਂਟ ਸਰ ਜਾਨ ਲਰੀਸ ਨੇ ਪੰਜਾਬ ਦੇ ਆਖਰੀ ਸਿੱਖ ਮਹਾਰਾਜਾ ਦਲੀਪ ਸਿੰਘ ਦਾ ਸਨਮਾਨ ਰਖਦਿਆਂ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਬਾਹਰ ਇੱਕ ਤਾਂਬੇ ਦੀ ਪਲੇਟ ਤੇ ਉਕਰਵਾਕੇ ਹੁਕਮ ਲਾਇਆ ਕਿ—

"The kines are not to be killed at Amritsar."

ਭਾਵ ਕਿ ਅੰਮ੍ਰਿਤਸਰ ਵਿੱਚ ਗਊ ਹੱਤਿਆ ਨਹੀਂ ਕੀਤੀ ਜਾਵੇਗੀ।

29 ਮਾਰਚ, 1849 ਨੂੰ ਜਦ ਅੰਗਰੇਜ਼ਾਂ ਨੇ ਪੰਜਾਬ ਤੇ ਪੂਰਨ ਤੌਰ ਕਬਜਾ ਕਰ ਲਿਆ ਤਾਂ 4 ਮਈ, 1849 ਨੂੰ ਪੰਜਾਬ ਦੇ ਬੋਰਡ ਆਫ ਐਡਮਿਨਿਸਟ੍ਰੇਸ਼ਨ ਦੀ ਗਸ਼ਤੀ ਚਿੱਠੀ ਨੰ. 3 ਅਨੁਸਾਰ ਪੰਜਾਬ ਵਿੱਚ ਮਾਸ ਖਾਣ ਲਈ ਗਊਆਂ ਮਾਰਨ ਦੀ ਖੁੱਲ ਦੇ ਦਿੱਤੀ ਗਈ ਦਰਬਾਰ ਸਾਹਿਬ ਦੇ ਬਾਹਰ ਲਿਖਕੇ ਲਾਇਆ ਗਿਆ।

No one should be allowed to interfere with the practice by his neighour of customs which that neighhour's religron either enjoy or permits.

ਭਾਵ ਸੀ ਕਿ ਕਿਸੇ ਨੂੰ ਭੀ ਆਪਣੇ ਗੁਆਂਢੀ ਦੇ ਧਰਮ ਜਾਂ ਰੀਤੀ ਰਿਵਾਜਾਂ ਵਿੱਚ ਦੱਖਲ ਨਹੀਂ ਦੇਣ ਦਿੱਤਾ ਜਾਏਗਾ ਜਿਸਦਾ ਧਰਮ ਜਾਂ ਰੀਤੀ ਰਿਵਾਜ ਉਸਨੂੰ ਖੁੱਲ ਦਿੰਦਾ ਹੈ।

ਸਰਕਾਰ ਦੁਆਰਾ ਗਊਘਾਤ ਕਰਨ ਦੀ ਖੁੱਲ ਦੇਣ ਨਾਲ ਸਭ ਤੋਂ ਪਹਿਲਾ ਬੁਚੜਖਾਨਾ ਗੁਰੂ ਨਗਰੀ ਅੰਮ੍ਰਿਤਸਰ ਵਿੱਚ ਹੀ ਖੋਲਿਆ ਗਿਆ। ਇੰਝ ਕਰਨ ਨਾਲ ਅੰਗਰੇਜ ਸਰਕਾਰ ਦੂਹਰਾ ਸਿਆਸੀ ਲਾਭ ਲੈਣਾ ਚਾਹੁੰਦੀ ਸੀ। ਇੱਕ ਤਾਂ ਇਹ ਆਪਣੀ ਨੀਤੀ "ਪਾੜੋ ਤੇ ਰਾਜ ਕਰੋ, ਤੇ ਚਲਦਿਆਂ ਹਿੰਦੂਆਂ ਅਤੇ ਮੁਸਲਮਾਨਾਂ ਵਿੱਚ ਫੁੱਟ ਦੇ ਬੀਜ ਡਾਲਣਾ ਚਾਹੁੰਦੀ ਸੀ। ਦੂਸਰਾ ਸਰਕਾਰ ਵੇਖਣਾ ਚਾਹੁੰਦੀ ਸੀ, ਕਿ ਕੀ ਅੱਜੇ ਵੀ ਸਿੱਖਾਂ ਵਿੱਚ ਅਣਖ ਬਾਕੀ ਹੈ। ਇਸਤਰ੍ਹਾਂ ਸਰਕਾਰ ਸਾਡਾ ਧਰਮ, ਸਭਿਆਚਾਰ, ਬੋਲੀ ਨੂੰ ਖਤਮ ਕਰਨ ਦੇ ਹੱਥ ਕੰਡੇ ਅਪਣਾ ਰਹੀ ਸੀ।

ਪੰਜਾਬ ਨੂੰ ਗੁਲਾਮ ਹੋਏ ਅੱਜੇ ਮਸਾਂ ਅੱਠ ਸਾਲ ਵੀ ਨਹੀਂ

ਬੀਤੇ ਸਨ ਕਿ ਪੰਜਾਬ ਦੇ ਮਹਾਨ ਸਪੂਤ ਸਤਿਗੁਰੂ ਰਾਮ ਸਿੰਘ ਨੇ ਦੇਸ਼ ਨੂੰ ਅੰਗਰੇਜਾਂ ਦੀ ਗੁਲਾਮੀ ਤੋਂ ਛੁਟਕਾਰਾ ਦਿਵਾਉਣ ਲਈ ਪੰਜਾਬ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਅੰਗਰੇਜ਼ਾਂ ਨਾਲ ਹਰ ਤਰ੍ਹਾਂ ਦਾ ਨਾਮਿਲਵਰਤਣ ਤੇ ਬਾਈਕਾਟ ਕਰਨ ਦਾ ਐਲਾਨ ਕਰ ਦਿੱਤਾ। ਗਊ ਬੱਧ ਨੂੰ ਰੋਕਣਾ ਸਤਿਗੁਰੂ ਰਾਮ ਸਿੰਘ ਦੇ ਅੰਦੋਲਨ ਇੱਕ ਹਿੱਸਾ ਸੀ। ਸਾਡੇ ਪਹਿਲੇ ਗੁਰੂ ਸਾਹਿਬਾਨ ਵੀ ਗਊ ਰੱਖਿਆ ਦੇ ਹੱਕ ਵਿੱਚ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਾਂ ਆਦਿ ਸ਼ਕਤੀ ਤੋਂ ਗਊਆਂ ਦਾ ਦੁੱਖ ਮਿਟਾਉਣ ਲਈ ਵਰ ਵੀ ਮੰਗਦੇ ਸਨ।

"ਯਹੀ ਆਸ ਪੂਰਨ ਕਰੋ ਤੁਮ ਹਮਾਰੀ
ਮਿਟੈ ਕਸ਼ਟ ਗਊਆਨ ਛੁਟੈ ਖੇਦ ਭਾਰੀ।"

(ਦਸਮ ਗਰੰਥ)

ਅੰਗਰੇਜ਼ਾਂ ਨੇ ਇੱਕ ਬੁਚੜਖਾਨਾ ਅੰਮ੍ਰਿਤਸਰ ਘੰਟਾ ਘਰ ਦੇ ਕੋਲ ਖੋਲਿਆ। ਉਦੋ ਘੰਟਾਘਰ ਦੇ ਨਾਲ ਲਗਦੀ ਜਮੀਨ ਖਾਲੀ ਪਈ ਸੀ। ਇਹ ਬੁਚੜਖਾਨਾ ਦਰਬਾਰ ਸਾਹਿਬ ਦੇ ਨਜਦੀਕ ਹੋਣ ਕਰਕੇ ਕਈ ਵਾਰ ਕਾਂ ਵਗੈਰਾ ਗਊਮਾਸ ਦੀਆਂ ਬੋਟੀਆਂ ਤੇ ਮਾਸ ਚੁੱਕ ਕੇ ਲੈ ਜਾਂਦੇ ਸਨ। ਉੱਡਦੇ ਉੱਡਦੇ ਪੰਛੀ ਸਰੋਵਰ ਦੀਆਂ ਪਰਿਕਰਮਾਂ ਵਿੱਚ ਸੁੱਟ ਦਿੰਦੇ ਸਨ। ਇਸ ਨਾਲ ਸਰੋਵਰ ਦੀ ਪਵਿਤਰਤਾ ਭੰਗ ਹੋਣ ਲੱਗੀ। ਇਸ ਨਾਲ ਸਿੱਖ ਜਨਤਾ ਦੇ ਹਿਰਦੇ ਵਲੂੰਧਰਨ ਲੱਗੇ। ਸਰਕਾਰ ਅੱਗੇ ਸਿੱਖ ਅਤੇ ਹਿੰਦੂਆਂ ਨੇ ਬਹੁਤ ਅਪੀਲਾਂ ਕੀਤੀਆਂ ਪਰ ਸਰਕਾਰ ਤੇ ਇਸਦਾ ਕੋਈ ਅਸਰ ਨਾ ਹੋਇਆ।

ਇੱਕ ਦਿਨ ਅੰਮ੍ਰਿਤਸਰ ਵਿੱਚ ਰਹਿੰਦੇ ਕਈ ਨਾਮਧਾਰੀ/ ਕੂਕੇ ਸਿੱਖ ਦਰਬਾਰ ਸਾਹਿਬ ਵਿੱਚ ਆਏ ਤਾਂ ਉਨ੍ਹਾਂ ਤੋਂ ਦਰਬਾਰ ਸਾਹਿਬ ਦੀ ਪਵਿਤਰਤਾ ਭੰਗ ਹੋਈ ਵੇਖੀ ਨਾ ਗਈ ਡੌਲਿਆਂ ਵਿੱਚ ਖੂਨ ਫਰਕਣ ਲੱਗ ਪਿਆ। ਕੂਕੇ ਸਿੰਘਾਂ ਨੂੰ ਖਾਲਸਾਈ ਰੰਗ ਚੜ ਗਿਆ। ਰਾਤ ਦੇ ਸਮੇਂ ਕੂਕੇ ਸਿੰਘ ਲਹਿਣਾ ਸਿੰਘ ਮਿਸਤਰੀ ਦੇ ਘਰ ਇੱਕਠੇ ਹੋਏ ਤਾਂ ਇਸ ਮਸਲੇ ਵਿਚਾਰ ਕਰਕੇ ਗਊ ਬੁਚੜਾਂ ਨੂੰ ਸੋਧਣ ਦਾ ਪ੍ਰਣ ਕੀਤਾ ਗਿਆ। 14-15 ਜੂਨ 1871 ਦੀ ਵਿਚਕਾਰਲੀ ਰਾਤ ਨੂੰ ਕੂਕੇ ਸਿੰਘਾਂ ਨੇ ਮੌਕਾ ਵੇਖਕੇ ਬੁਚੜਖਾਨੇ ਤੇ ਹਮਲਾ ਕਰ ਦਿੱਤਾ। 2 ਸਿੰਘਾਂ ਨੇ ਅੱਠ ਕੁ ਬੁਚੜਾਂ ਨੂੰ ਮਾਰ ਮੁਕਾਇਆ। ਗਊ ਘਾਤ ਕਰਨ ਲਈ ਲਿਆਦੀਆਂ ਗਊਆਂ ਦੇ ਰੱਸੇ ਖੋਹਲਕੇ ਬਾਹਰ ਭਜਾ ਦਿੱਤੀਆਂ ਤੇ ਆਪ ਆਪਣੇ ਰਾਹ ਪਏ।

ਸਵੇਰ ਸਾਰ ਸਾਰੇ ਸ਼ਹਿਰ ਵਿੱਚ ਰੌਲਾ ਪੈ ਗਿਆ। ਸਰਕਾਰ ਸਤਰਕ ਹੋ ਗਈ। ਸਰਕਾਰ ਨੇ ਇਸ ਮਸਲੇ ਨੂੰ ਗੰਭੀਰਤਾ ਨਾਲ ਲਿਆ। ਤਫਤੀਸ਼ ਸ਼ੁਰੂ ਹੋ ਗਈ। ਸ਼ੱਕਸ਼ੁਭਾ ਦੇ ਵਿੱਚ ਕਈ ਹਿੰਦੂਆਂ ਤੇ ਸਿੱਖਾਂ ਨੂੰ ਫੜ ਲਿਆ ਗਿਆ। ਪਰ ਸਰਕਾਰ ਦੇ ਹੱਥ ਪੱਲੇ ਕੁਛ ਨਾ ਪਿਆ। ਹਾਰਕੇ ਅੰਮ੍ਰਿਤਸਰ ਦੇ ਪੁਲੀਸ ਕਮਿਸ਼ਨਰ ਨੇ ਹੁਸ਼ਿਆਰਪੁਰ ਪੁਲੀਸ ਦੇ ਇੱਕ ਉੱਚ ਅਧਿਕਾਰੀ ਮਿ. ਕਰਿਸਟੀ ਨੂੰ ਬੁਲਾਇਆ ਜਿਹੜਾ ਕਿ ਅਜਿਹੇ ਸੁਰਾਗ ਲੱਭਣ ਵਿੱਚ ਕਾਮਯਾਬ ਅਫ਼ਸਰ ਮੰਨਿਆਂ ਜਾਂਦਾ ਸੀ। ਮਿ. ਕਰਿਸਟੀ ਨੇ ਅੰਮ੍ਰਿਤਸਰ ਆਉਂਦਿਆਂ ਹੀ ਪਹਿਲਾਂ ਫੜੇ ਸਾਰੇ ਆਦਮੀਆਂ ਨੂੰ ਛੱਡ ਦਿੱਤਾ। ਕਰਿਸਟੀ ਨੇ ਅਕਾਲ ਬੁੰਗੇ ਦੇ ਕਈ ਨਿਹੰਗ ਸਿੰਘਾਂ ਨੂੰ ਫੜ ਲਿਆ ਅਤੇ ਕਈ ਹੋਰ ਆਦਮੀ ਵੀ ਗ੍ਰਿਫਤਾਰ ਕਰ ਲਏ ਗਏ। ਨਿਹੰਗ ਸਿੰਘਾਂ ਤੇ ਕਰਿਸਟੀ ਨੇ ਅੰਨੇਵਾਹ ਤੱਸਦਦ ਕਰਕੇ ਜੁਰਮ ਦਾ ਇਕਬਾਲ ਕਰਾ ਲਿਆ। ਮਿਸਲ ਤਿਆਰ ਕਰਕੇ ਮੁਕੱਦਮਾ ਚਲਾਇਆ ਗਿਆ। ਜੱਜ ਨੇ ਦੋਸ਼ੀਆਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ।

ਦੂਸਰੇ ਪਾਸੇ ਕੂਕੇ ਸਿੰਘ ਜਿੰਨ੍ਹਾਂ ਨੇ ਬੁੱਚੜਾਂ ਨੂੰ ਮਾਰਿਆ ਸੀ ਉਹ ਸ੍ਰੀ ਭੈਣੀ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਗਏ। ਉਨ੍ਹਾਂ ਨੇ ਸਤਿਗੁਰੂ ਜੀ ਅੱਗੇ ਸਭ ਕੁਝ ਦੱਸ ਦਿੱਤਾ। ਇਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਸਿੰਘਾਂ ਨੂੰ ਕਿਹਾ "ਕਰੋ ਤੁਸੀਂ, ਭਰੇ ਕੋਈ ਹੋਰ। ਬੀਜ ਤੁਸੀਂ ਬੀਜੋ ਫਲ ਕੋਈ ਹੋਰ ਵੱਢੇ," ਜਾਓ ਜਾਕੇ ਉਨਾਂ ਬੇਦੋਸ਼ ਆਦਮੀਆਂ ਨੂੰ ਫਾਂਸੀ ਚੜ੍ਹਨ ਤੋਂ ਬਚਾਓ।

ਕੂਕੇ ਸਿੰਘਾਂ ਨੇ ਅੰਮ੍ਰਿਤਸਰ ਪੁਲੀਸ ਥਾਣੇ ਵਿੱਚ ਸਭ ਕੁੱਛ ਸੱਚੋ ਸੱਚ ਦਸ ਦਿੱਤਾ ਤੇ ਉਹ ਵਸਤਰ ਤੇ ਕ੍ਰਿਪਾਨਾਂ ਵੀ ਕਢਕੇ ਵਿਖਾ ਦਿੱਤੀਆਂ ਜਿਨ੍ਹਾਂ ਨਾਲ ਬੁੱਚੜਾਂ ਨੂੰ ਸੋਧਿਆ

ਸੀ। ਬੇਦੋਸ਼ ਨਿਹੰਗਾਂ ਨੂੰ ਛੱਡ ਦਿੱਤਾ ਗਿਆ। ਕੂਕੇ ਸਿੰਘ ਤੇ 28, 29, 30 ਅਤੇ 31, 1871 ਨੂੰ ਉਤੇਜ਼ਿਤੀ ਮੁਕੱਦਮੇ ਦੀਆਂ ਤਰੀਕਾਂ ਪਈਆਂ। ਸੈਸ਼ਨ ਜੱਜ ਨੇ ਜਿਵੇਂ ਉਮੀਦ ਕੀਤੀ ਜਾਂਦੀ ਸੀ ਉਸਤਰ੍ਹਾਂ ਹੀ ਹੋਇਆ। ਚਾਰ ਸਿੰਘਾਂ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ। 9 ਅਤੇ 11 ਸਤੰਬਰ, 1871 ਨੂੰ ਹਾਈਕੋਰਟ ਦੇ ਜੱਜ ਨੇ ਵੀ ਸਹੀ ਪਾ ਦਿੱਤੀ। ਕੂਕੇ ਸਿੰਘਾਂ ਨੂੰ 15 ਸਤੰਬਰ, 1871 ਨੂੰ ਫਾਂਸੀ ਦੇਣ ਦੀ ਤਰੀਕ ਮੁਕੱਰਰ ਕੀਤੀ ਗਈ।

ਫਾਂਸੀ ਵਾਲੇ ਦਿਨ ਸਿੰਘਾਂ ਨੂੰ ਉਨ੍ਹਾਂ ਦੀ ਆਖਰੀ ਖਾਹਿਸ਼ ਪੁੱਛੀ ਗਈ। ਤਦ ਸਿੰਘਾਂ ਨੇ ਕਿਹਾ ਕਿ ਉਨ੍ਹਾਂ ਨੂੰ ਸੁਧਾਸਰ ਵਿੱਚ ਇਸ਼ਨਾਨ ਕਰਨ ਦੀ ਇਜਾਜ਼ਤ ਦਿੱਤੀ ਜਾਵੇ। ਦੂਸਰਾ ਚਮੜੇ ਦੀਆਂ ਤੰਦੀਆਂ ਦੀ ਥਾਂ ਤੇ ਰੇਸ਼ਮ ਦੀਆਂ ਡੋਰੀਆਂ ਮੰਗਾਈਆਂ ਜਾਣ।

ਕੂਕੇ ਸਿੰਘਾਂ ਨੇ ਸੁਧਾਸਰ ਵਿੱਚ ਇਸ਼ਨਾਨ ਕੀਤਾ। ਢੋਲਕ ਅਤੇ ਛੈਣਿਆਂ ਦਾ ਅਗਾਊਂ ਪ੍ਰਬੰਧ ਸੀ। ਸਿੰਘਾਂ ਨੇ ਢੋਲਕ ਤੇ ਛੈਣਿਆਂ ਨਾਲ ਪੰਚਮ ਪਾਤਸ਼ਾਹ ਜੀ ਦੀਆਂ ਇਨ੍ਹਾਂ ਤੁਕਾਂ ਨੂੰ ਪੜ੍ਹਦੇ ਹੋਏ ਦਰਬਾਰ ਸਾਹਿਬ 'ਚੋ ਬਾਹਰ ਆਏ:

"ਤੇਰੀ ਸਰਣਿ ਮੇਰੇ ਦੀਨ ਦਇਆਲਾ।

ਸੁਖ ਸਾਗਰ ਮੇਰੇ ਗੁਰ ਗੁਪਾਲਾ।

ਕਰ ਕਿਰਪਾ ਨਾਨਕ ਗੁਣ ਗਾਵੈ/ਰਾਖਹੁ ਸਰਮ ਅਸਾੜੀ ਜੀਓ।"

ਸਿੰਘਾਂ ਦੇ ਚਿਹਰਿਆਂ ਤੇ ਮਰਨ ਦਾ ਕੋਈ ਭੈ ਨਹੀਂ। ਉੱਚੀ ਆਵਾਜ਼ ਵਿੱਚ ਸ਼ਬਦ ਪੜ੍ਹਦੇ ਮਸਤ ਹੋਏ ਨੀਅਤ ਜਗ੍ਹਾ ਵੱਲ ਵਧ ਰਹੇ ਹਨ। ਜਿਵੇਂ ਆਸ਼ਕ ਸੂਲੀ ਚੜ੍ਹਨ ਜਾਂਦੇ ਹਨ।

ਮਜੀਠਾ ਰੋਡ ਜਿਥੇ ਬੋਹੜ ਦੇ ਹੇਠਾਂ ਸਿੰਘਾਂ ਨੂੰ ਫਾਂਸੀ ਦੇਣੀ ਸੀ। ਸੜਕ ਦੇ ਦੋਹੀਂ ਕਿਨਾਰੀਂ ਖੜੇ ਲੋਕ ਮੌਤ ਦੇ ਪਰਵਾਨਿਆਂ ਨੂੰ ਆਉਂਦਿਆਂ ਵੇਖ ਅਚੰਭਤ ਹੋ ਰਹੇ ਸਨ। ਉਹ ਕੀ ਜਾਨਣ—

"ਪਹਿਲਾਂ ਮਰਨ ਕਬੂਲ ਕਰ ਜੀਵਨ ਦੀ ਛਡ ਆਸ

ਹੋਹੁ ਸਭਨੁ ਕੀ ਰੇਣਕਾ ਤਉ ਆਉ ਹਮਾਰੇ ਪਾਸਿ।"

ਸਿੱਖ ਬਣਨ ਦੀ ਸਭ ਤੋਂ ਪਹਿਲੀ ਸ਼ਰਤ ਹੀ ਏਹੀ ਹੈ। ਕੂਕੇ ਸਿੰਘਾਂ ਨੇ ਫਾਂਸੀ ਦੇ ਤਖਤੇ ਤੇ ਚੜ੍ਹਨ ਤੋਂ ਪਹਿਲਾਂ ਗੁਰੂ ਚਰਨਾਂ ਵਿੱਚ ਅਰਦਾਸ ਕੀਤੀ। ਫੱਟੇ ਤੇ ਚੜ੍ਹੇ, ਰੇਸ਼ਮ ਦੇ ਰੱਸੇ ਆਪਣੇ ਹੱਥੀ ਗਲ ਵਿੱਚ ਪਾਏ। ਫੱਟਾ ਹਿੱਲਿਆ ਹੁਕਮ ਸਤ ਹੋ ਗਿਆ।

**ਜਿਨ੍ਹਾਂ ਸਿੰਘਾਂ ਨੂੰ ਫਾਂਸੀ ਦਿੱਤੀ ਗਈ—**

1) ਲਹਿਣਾ ਸਿੰਘ ਸਪੁੱਤਰ ਮੁਸਦਾ ਸਿੰਘ ਅੰਮ੍ਰਿਤਸਰ
2) ਫਤਹਿ ਸਿੰਘ
3) ਹਾਕਮ ਸਿੰਘ ਪਟਵਾਰੀ ਮੌੜੇ ਜ਼ਿਲਾ ਅੰਮ੍ਰਿਤਸਰ
4) ਬੀਹਲਾ ਸਿੰਘ ਨਾਰਲੀ ਲਾਹੌਰ

**ਕਾਲੇ ਪਾਣੀ**

1) ਲਹਿਣਾ ਸਿੰਘ ਪੁੱਤਰ ਬਲਾਕਾ ਸਿੰਘ
2) ਸਿਪਾਹੀ ਲਾਲ ਸਿੰਘ ਜਿਸਨੇ ਥਾਣੇ'ਚੋ ਕ੍ਰਿਪਾਨਾਂ ਲਿਆਕੇ ਦਿੱਤੀਆਂ ਸਨ।

**ਮਫਰੂਰ**

1) ਮੇਹਰ ਸਿੰਘ —— ਲੋਪੋਕੇ
2) ਝੰਡਾ ਸਿੰਘ
3) ਲਛਮਣ ਸਿੰਘ

ਇਥੇ ਉਸ ਮਾਤਾ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਹੈ। ਹਾਕਮ ਸਿੰਘ ਪਟਵਾਰੀ ਮਾਤਾ ਦਾ ਇਕਲੌਤਾ ਪੁੱਤਰ ਸੀ। ਆਪਣੇ ਪੁੱਤਰ ਦੇ ਸਸਕਾਰ ਲਈ ਉਹ ਆਪਣੇ ਘਰ ਦੇ ਦੋ ਕਮਰਿਆਂ ਦੀਆਂ ਛੱਤਾਂ ਉਧੇੜ ਕੇ ਗੱਡੇ ਵਿਚ ਕੜੀ, ਬਾਲਾ, ਸ਼ਤੀਰ ਲੈ ਕੇ ਆਈ। ਲੋਕਾਂ ਦੇ ਪੁੱਛਣ ਤੇ ਮਾਤਾ ਨੇ ਕਿਹਾ ਅੱਜ ਮੈਂ ਸੁਭਾਗੀ ਮਾਂ ਹਾਂ ਜਿਸਦਾ ਪੁੱਤਰ ਸ਼ੁੱਭ ਕਾਰਜ ਲਈ ਫਾਂਸੀ ਚੜ੍ਹਿਆ। ਮਾਤਾ ਨੇ ਹੀ ਉਨ੍ਹਾ ਚਾਰ ਸਿੰਘਾਂ ਦਾ ਸਸਕਾਰ ਕੀਤਾ।

ਸੰਪਰਕ- 95011-62101

ਕਹਾਣੀ

# ਨਜ਼ਾਤ



–ਭੁਪਿੰਦਰ ਉਸਤਾਦ

"ਹਰਪ੍ਰੀਤ! ਮੈਂ ਅੱਜ ਆਪਣੀ ਜੱਸੀ ਲਈ ਮੁੰਡਾ ਦੇਖਕੇ ਆਇਆ ਹਾਂ। ਮੁੰਡਾ ਸੋਹਣਾ ਹੈ ਤੇ ਕੰਮ ਵੀ ਆਪਣਾ ਹੈ। ਪਿਓ ਬਾਹਰ ਗਿਆ ਹੋਇਆ। ਘਰ ਬਾਰ ਵੀ ਚੰਗਾ ਹੈ। ਬੰਦੇ ਵੀ ਭਲੇਮਾਣਸ ਲੱਗਦੇ ਹਨ"। ਤਰਸੇਮ ਨੇ ਘਰ ਵੜ੍ਹਦਿਆਂ ਆਪਣੀ ਘਰਵਾਲੀ ਨੂੰ ਦੱਸਿਆ।

"ਜੇ ਮੁੰਡੇ ਦਾ ਪਿਓ ਬਾਹਰ ਹੈ ਤਾਂ ਮੁੰਡਾ ਜਰੂਰ ਸ਼ਰਾਬ ਤਾਂ ਪੀਂਦਾ ਹੀ ਹੋਵੇਗਾ"। ਹਰਪ੍ਰੀਤ ਨੇ ਸ਼ੰਕਾ ਜਾਹਰ ਕੀਤੀ। "ਓ ਭਲੀਏ ਲੋਕੇ ਇਕ ਦੋ ਪੈੱਗ ਤਾਂ ਅਸੀਂ ਵੀ ਪੀ ਲਈਦੇ ਹਨ, ਇਸਦਾ ਮਤਲਬ ਇਹ ਤਾਂ ਨਾ ਹੋਇਆ ਕਿ ਅਸੀਂ ਨਸ਼ਈ ਹੋ ਗਏ। ਵੈਸੇ ਦੱਸਣਵਾਲੇ ਨੇ ਤਾਂ ਇਹੋ ਕਿਹਾ ਕਿ ਮੁੰਡਾ ਬੜਾ ਸਾਊ ਹੈ ਤੇ ਕੋਈ ਨਸ਼ਾ ਵਗੈਰਾ ਨਹੀਂ ਕਰਦਾ, ਹਾਂ ਕੋਈ ਪਾਰਟੀ ਸ਼ਾਰਟੀ ਹੋਵੇ ਤਾਂ ਇਕ ਅੱਦਾ ਪੈੱਗ ਲਾ ਲੈਂਦਾ ਹੈ।" ਤਰਸੇਮ ਨੇ ਗੱਲ ਮੁਕਾ ਦਿੱਤੀ।

ਦੋਹਾਂ ਦੀ ਦੇਖ ਦਖਾਲੀ ਤੋਂ ਬਾਅਦ ਵਿਆਹ ਹੋ ਗਿਆ। ਜੱਸੀ ਸਹੁਰੇ ਚਲੇ ਗਈ। ਦੋ ਕੁ ਹਫਤੇ ਪਾਰਟੀਆਂ ਚਲਦੀਆਂ ਰਹੀਆ। ਪਾਰਟੀ ਵਿਚ ਸ਼ਰਾਬ ਪੀਣੀ ਤਾਂ ਆਮਜਿਹੀ ਗੱਲ ਬਣ ਗਈ ਹੈ, ਜੱਸੀ ਨੇ ਕੋਈ ਨੋਟਿਸ ਨਹੀਂ ਲਿਆ। ਫਿਰ ਉਹ ਦਸ ਪੰਦਰਾਂ ਦਿਨਾਂ ਲਈ ਪੇਕੇ ਘਰ ਗੇੜਾਮਾਰਨ ਆ ਗਈ। ਜਦੋਂ ਉਹ ਵਾਪਸ ਸਹੁਰੀਂ ਗਈ ਤਾਂ ਕੈਲੇ ਦਾ ਤਾਂ ਰੰਗ ਢੰਗ ਹੀ ਬਦਲਿਆ ਹੋਇਆ ਸੀ। ਉਹ ਰੋਜ਼ ਸ਼ਰਾਬ ਪੀਕੇ ਆਉਂਦਾ। ਜੱਸੀ ਰੋਜ਼ ਸਮਝਾਉਂਦੀ। ਇਕ ਦਿਨ ਉਸਨੇ ਸੱਸ ਨੂੰ ਕਿਹਾ, "ਮੰਮੀ ਜੀ ਤੁਸੀਂ ਤਾਂ ਪਿਤਾ ਜੀ ਨੂੰ ਕਿਹਾ ਸੀ ਕਿ ਇਹ ਕਦੇ ਕਦੇ ਹੀ ਪੀਂਦੇ ਹਨ। ਆਹ ਦੇਖਲਓ ਇਨ੍ਹਾਂ ਦਾ ਕਦੇ ਕਦੇ। ਕਈ ਵਾਰ ਤਾਂ ਰੋਟੀ ਖਾਣ ਦੀ ਵੀ ਸੋਝੀ ਨਹੀਂ ਰਹਿੰਦੀ।"

"ਧੀਏ ਮੈਂ ਕੀ ਕਰਾਂ, ਇੱਕੋ ਇਕ ਹੈ, ਘਰੋਂ ਧੱਕਾ ਵੀ ਨਈ ਦੇ ਸਕਦੀ। ਆਪਣੇ ਵਲੋਂ ਤਾਂ ਬਹੁਤ ਸਮਝੌਂਦੀ ਹਾਂ, ਪਰ ਪਿਓ ਦੀ ਕਮਾਈ ਅਤੇ ਵਿਹਲੜਾਂ ਦੀ ਧਾੜ ਨੇ ਇਸਨੂੰ ਪੁੱਠੇ ਰਾਹੇ ਪਾ ਦਿੱਤਾ ਹੈ। ਮੇਰੀ ਕੋਈ ਵਾਹ ਨਹੀਂ ਗਈ। ਏਸੇ ਕਰਕੇ ਇਸਦਾ ਵਿਆਹ ਕੀਤਾ ਪਈ ਸਿਰ ਪਈ 'ਤੇ ਕੁਝ ਸਮਝ ਜਾਊ। ਹੁਣ ਤੂੰ ਹੀ ਇਸ ਨੂੰ ਸਿੱਧੇ ਰਾਹ ਪਾਏਂਗੀ।" ਹਰਪ੍ਰੀਤ ਨੇ ਆਪਣੇ ਸਿਰੋਂ ਲਾਹਕੇ ਜੰਜਾਲ ਜੱਸੀ ਦੇ ਗਲ੍ਹ ਪਾ ਦਿੱਤਾ।

ਇਕ ਦਿਨ ਹਰਪ੍ਰੀਤ ਅਤੇ ਨੂੰਹ ਪੁੱਤ ਬੈਠੇ ਚਾਹ ਪੀ ਰਹੇ ਸਨ। ਕਿਸੇ ਦੇ ਘਰੋਂ ਮੁੰਡੇ ਦੀ ਲੋਹੜੀ ਦਾ ਸੱਦਾ ਆਇਆ। ਹਰਪ੍ਰੀਤ ਨੂੰ ਜਿਵੇਂ ਆਪਣੇ ਘਰ ਦੇ ਵਾਧੇ ਦੀ ਯਾਦ ਆਈ। "ਵੇ, ਡੂੜ ਸਾਲ ਹੋ ਗਿਆ ਤੁਹਾਡੇ ਵਿਆਹ ਨੂੰ, ਦੋਵੇਂ ਚੰਗੇ ਭਲੇ ਹੋ, ਪਰ ਅਜੇ ਤੱਕ ਕੋਈ ਖੁਸ਼ਖ਼ਬਰੀ ਨਹੀਂ ਦਿੱਤੀ। ਕੀ ਸਲਾਹ ਹੈ ਤੁਹਾਡੀ ? ਅਚਾਨਕ ਹੋਏ ਇਸ ਸਵਾਲ ਨੇ ਦੋਹਾਂ ਨੂੰ ਹੈਰਾਨ ਕਰ ਦਿੱਤਾ। ਦੋਵੇਂ ਮਾਂ ਵੱਲ ਲਗੇ ਦੇਖਣ। ਮਾਂ ਏਡੀ ਕੀ ਕਾਹਲੀ ਪੈ ਗਈ ਤੈਨੂੰ ਦਾਦੀ ਬਣਨ ਦੀ।" ਕੈਲੇ ਨੇ ਮਾਂ ਵੱਲ ਦੇਖਦਿਆਂ ਕਿਹਾ। ਮਾਂ ਮੈਂ ਦੱਸਦੀ ਹਾਂ ਗੱਲ , ਮੈਂ ਇਨ੍ਹਾਂ ਨੂੰ ਕਹਿ ਦਿੱਤਾ ਹੋਇਆ ਕਿ ਜਦੋਂ ਤੱਕ ਇਹ ਸ਼ਰਾਬ ਪੀਣੀ ਨਹੀਂ ਛੱਡਣਗੇ ਉਦੋਂ ਤੱਕ ਇਸ ਘਰ ਵਿਚ ਰੌਣਕ ਨਹੀਂ ਹੋਏਗੀ। ਇਹ ਹੁਣ ਇਨ੍ਹਾਂ ਦੀ ਮਰਜ਼ੀ ਹੈ।" ਜੱਸੀ ਨੇ ਸਾਰੀ ਗੱਲ ਦੱਸ ਦਿੱਤੀ। "ਵੇ, ਤੈਨੂੰ ਆਪਣੀ ਔਲਾਦ ਨਾਲੋਂ ਸ਼ਰਾਬ ਪਿਆਰੀ ਹੈ? ਤੂੰ ਕਿਉ ਨਹੀਂ ਜੱਸੀ ਦੇ ਆਖੇ ਲੱਗਦਾ ਤੇ ਇਸ ਭੂਤਨੀ ਨੂੰ ਗਲੋਂ ਲਾਹੁੰਦਾ। ਕੀ ਰੱਖਿਆ ਇਸ ਵਿਚ? ਇਸਨੇ ਕਦੇ ਵੀ ਕਿਸੇ ਦਾ ਕੁਝ ਨਹੀਂ ਸਵਾਰਿਆ। ਇਸ ਤੋਂ ਜਿੰਨੀ ਛੇਤੀ ਨਜ਼ਾਤ ਪਾ ਲਵੇਂਗਾ ਚੰਗਾ ਰਹੇਂਦਾ, ਨਹੀਂ ਤਾਂ ਗਲੀਆਂ ਵਿਚ ਰੁਲੇਂਗਾ।" ਹਰਪ੍ਰੀਤ ਚੁੰਨੀ ਨਾਲ ਅੱਖਾਂ ਪੂੰਝਦੀ ਹੋਈ ਉੱਠ ਖਲੋਤੀ। ਕੈਲਾ ਇਕ ਦੋ ਦਿਨ ਸੰਭਲਿਆ, ਪਰ ਛੇਤੀਂ ਹੀ ਉਸੇ ਚਾਲੇ ਹੋ ਗਿਆ। ਫਿਰ ਇਕ ਦਿਨ ਉਹ ਖ਼ਬਰ ਵੀ ਆ ਗਈ, ਜਿਸਦਾ ਡਰ ਸੀ। ਕੈਲੇ ਦਾ ਐਕਸੀਡੈਂਟ ਹੋ ਗਿਆ। ਟਰੱਕ ਵਾਲੇ ਨੇ ਏਨੀ ਕਿਰਪਾ ਕੀਤੀ ਕਿ ਉਹ ਹਸਪਤਾਲ ਲੈ ਗਿਆ। ਜਦੋਂ ਜੱਸੀ ਤੇ ਹਰਪ੍ਰੀਤ ਹਸਪਤਾਲ ਪਹੁੰਚੀਆਂ ਤਾਂ ਉਪਰੇਸ਼ਨ ਵਾਸਤੇ ਡਾਕਟਰ ਉਨ੍ਹਾਂ ਦੀ ਉਡੀਕ ਕਰ ਰਹੇ ਸਨ। ਕੈਲੇ ਦੀ ਇਕ ਲੱਤ ਦੋ ਥਾਵਾਂ ਤੋਂ ਅਤੇ ਤਿੰਨ ਪੱਸਲੀਆਂ ਟੁੱਟੀਆਂ ਹੋਈਆਂ ਸਨ।

ਜੱਸੀ ਸਾਰਾ ਸਮਾਂ ਉਸਦੇ ਸਿਰਹਾਣੇ ਬੈਠੀ ਪਾਠ ਕਰਦੀ ਰਹਿੰਦੀ। ਕੈਲੇ ਦੇ ਸ਼ਰਾਬੀ ਦੋਸਤ ਮੂੰਹ ਦਖਾਲਣ ਇਕ ਵਾਰ ਹਸਪਤਾਲ ਆਏ, ਫਿਰ ਭੁੱਲ ਗਏ। ਕੈਲੇ ਨੂੰ ਚਾਰ ਮਹੀਨੇ ਲੱਗ ਗਏ ਠੀਕ ਹੁੰਦਿਆਂ। ਜਦੋਂ ਉਸਨੇ ਦੁਕਾਨ ਉਤੇ ਜਾਕੇ ਆਪਣਾ ਕੰਮ ਸੰਭਾਲ ਲਿਆ ਤਾਂ ਸ਼ਰਾਬੀ ਜੁੰਡਲੀ ਫਿਰ ਗੇੜੇ ਲੌਣ ਲੱਗੀ। ਪਰ ਕੈਲਾ ਹੁਣ ਸ਼ਰਾਬ ਪੀਣ ਤੋਂ ਤੌਬਾ ਕਰ ਗਿਆ ਸੀ, ਤੇ ਉਹ ਬਾਕੀਆਂ ਨੂੰ ਵੀ ਸਮਝਾ ਰਿਹਾ ਸੀ ਕਿ "ਇਸ ਨੂੰ ਛੱਡਦਿਓ ਨਹੀਂ ਤਾਂ ਇਕ ਦਿਨ ਇਹ ਤੁਹਾਨੂੰ ਲੈ ਬੈਠੇਗੀ। ਮੈਨੂੰ ਮਹਿਸੂਸ ਹੋ ਗਿਆ ਕਿ ਸ਼ਰਾਬ ਘਰਾਂ ਵਿਚ ਕਿੰਨਾ ਖ਼ੌਫ਼ ਪੈਦਾ ਕਰ ਰੱਖਦੀ ਹੈ। ਉਸ ਖ਼ੌਫ਼ ਤੋਂ ਮੇਰੇ ਘਰ ਨੂੰ ਨਜ਼ਾਤ ਮਿਲ ਗਈ ਹੈ। ਤੁਸੀਂ ਵੀ ਇਸਨੂੰ ਛੱਡਕੇ ਆਪਣੇ ਘਰਾਂ ਵਿਚ ਪਏ ਇਸਦੇ ਖ਼ੌਫ਼ ਤੋਂ ਨਜ਼ਾਤ ਪਾ ਲਓ।"

ਸੰਪਰਕ- 9876208542

# ਅਟਲ-ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ

*—ਜਥੇਦਾਰ ਕਰਨੈਲ ਸਿੰਘ*

ਇਕ ਵੇਰਾਂ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿੱਚ ਆਪਣੀ ਮੌਜ ਵਿਚ ਵਿਚਰ ਰਹੇ ਸਨ। ਰਸਤੇ ਵਿਚ ਬਾਬਾ ਜੱਸਾ ਸਿੰਘ ਮਿਲੇ, ਉਹਨਾਂ ਨੂੰ ਕਹਿਣ ਲਗੇ ਕਿ ਬਾਬਾ ਜੀ ਰਾਜ਼ੀ ਖੁਸ਼ੀ ਹੋ। ਬਾਬਾ ਜੀ ਕਿਹਾ ਮੈਂ ਤਾਂ ਰਾਜ਼ੀ ਖੁਸ਼ੀ ਹਾਂ ਜੇਕਰ ਆਪ ਜੀ ਦੇ ਘਰ ਲੜਕਾ ਹੋਵੇ ਤਾਂ ਮੈਂ ਰਾਜ਼ੀ ਹਾਂ। ਸਤਿਗੁਰੂ ਜੀ ਕਿਹਾ, ਮੇਰੇ ਘਰ ਤਾਂ ਨਹੀਂ। ਕੁਝ ਸਮਾਂ ਪਾਕੇ ਪ੍ਰਤਾਪ ਸਿੰਘ ਹੋਵੇਗਾ। ਉਸਦੇ ਸਮੇਂ ਵਿਚ ਸਾਧ ਸੰਗਤ ਨੂੰ ਬਹੁਤ ਸੁੱਖ ਹੋਣਗੇ, ਭਜਨ ਬੰਦਗੀ ਵੀ ਬਹੁਤ ਕਰਵਾਏਗਾ।

ਆਪ ਜੀ ਦਾ ਸ਼ੁੱਭ ਆਗਮਨ ਚੇਤ ਵਦੀ ਤੀਜ ਸੰਮਤ 1946 ਬਿਕ੍ਰਮੀ (1889) ਈ. ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਦੇ ਘਰ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਜਦ ਸਤਿਗੁਰੂ ਹਰੀ ਸਿੰਘ ਜੀ ਹੋਰਾਂ ਸਾਹਿਬਜਾਦੇ ਪ੍ਰਗਟ ਹੋਣ ਦਾ ਸੰਦੇਸ਼ਾ ਸੁਣਿਆ ਬਹੁਤ ਵਰ ਦਿੱਤੇ ਪਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਘਰ ਦਾ ਮਾਲਕ ਆਇਆ ਹੈ। ਸਾਥੋਂ ਵਡਾ ਬਲੀ ਹੈ। ਇਸ ਦੀ ਛਤਰ ਛਾਇਆ ਵਿਚ ਸੰਗਤ ਨੂੰ ਬੜੇ ਸੁੱਖ ਹੋਣਗੇ। ਸਾਧ ਸੰਗਤ ਬੜੀਆਂ ਮੌਜਾਂ ਮਾਣੇਗੀ। ਆਪ ਜੀ ਦਾ ਸ਼ੁਭ ਆਨੰਦ ਕਾਰਜ 25 ਸਾਲ ਦੀ ਉਮਰ ਵਿਚ ਸ੍ਰੀ ਮਾਤਾ ਭੁਪਿੰਦਰ ਕੌਰ ਸਪੁਤ੍ਰੀ ਸ੍ਰ. ਸੁੰਦਰ ਸਿੰਘ ਗੁਰੂਸਰ (ਫਿਰੋਜਪੁਰ) ਵਿੱਚ ਹੋਇਆ। ਆਪ ਜੀ ਦੇ ਘਰ ਦੋ ਸਾਹਿਬਜਾਦਿਆਂ ਨੇ ਜਨਮ ਲਿਆ। ਬਾਬਾ ਜਗਜੀਤ ਸਿੰਘ ਜੀ ਜਿਨਾਂ ਨੂੰ ਸਾਧ ਸੰਗਤ ਬੇਅੰਤ ਜੀ ਵੀ ਕਹਿੰਦੀ ਹੁੰਦੀ ਸੀ ਮਘਰ 1977 ਬਿਕ੍ਰਮੀ ਵਿਚ ਦੂਸਰੇ ਬਾਬਾ ਬੀਰ ਸਿੰਘ ਜੀ ਦਾ ਆਗਮਨ 2 ਕਤਕ ਸੰਮਤ 1980 ਬਿਕ੍ਰਮੀ ਵਿਚ ਹੋਇਆ। 17 ਸਾਲ ਦੀ ਉਮਰ ਵਿਚ ਆਪ ਜੀ ਨੂੰ ਗੁਰਗਦੀ ਤੇ ਸੁਭਾਇਮਾਨ ਹੋਣ ਦਾ ਸਮਾਂ ਪ੍ਰਾਪਤ ਹੋਇਆ।

ਇਕ ਦਿਨ ਇਹਨਾਂ ਨੂੰ ਸਤਿਗੁਰੂ ਹਰੀ ਸਿੰਘ ਜੀ ਨੇ ਸਾਰੇ ਡੇਰੇ ਦੀ ਸਾਂਭ-ਸੰਭਾਲ ਤੇ ਸਭ ਸੇਵਾਦਾਰਾਂ ਪਾਸੋਂ ਕੰਮ ਕਰਵਾਉਣ ਵਾਸਤੇ ਹੁੱਕਮ ਕੀਤਾ ਤੇ ਕਿਹਾ ਹੁਣ ਤੂੰ ਸਾਰੀਆਂ ਜੁਮੇਵਾਰੀਆਂ ਸੰਭਾਲ ਤੇ ਆਪ ਜੀ ਚਾਰ-ਪੰਜ ਦਿਨਾਂ ਬਾਦ ਜੋਤੀ ਜੋਤ ਸਮਾ ਗਏ। ਇਹਨਾਂ ਦੇ ਮਨ ਵਿਚ ਵਿਚਾਰ ਆਈ ਕਿ ਜੇਕਰ ਮੇਰੇ ਵਿਚ ਕੋਈ ਯੋਗਤਾ ਹੋਵੇਗੀ ਤਾਹੀਂ ਮੈਂ ਜ਼ਿੰਮੇਂਵਾਰੀ ਤੇ ਸੇਵਾਦਾਰਾਂ ਤੇ ਕੰਮ ਕਰਵਾ ਸਕਾਂਗਾ। ਪਹਿਲੇ ਮੈਂ ਆਪਣੇ ਵਿਚ ਕੁਝ ਯੋਗਤਾ ਪੈਦਾ ਕਰਾਂ। ਇਹ ਤਾਂ ਹੀ ਹੋ ਸਕਦਾ ਹੈ ਕਿ ਮੈਂ ਕਿਸੇ ਇਕਾਂਤ ਜਗ੍ਹਾਂ ਤੇ ਜਾਕੇ ਤਪਸਿਆ ਕਰਾਂ। ਇਹਨਾ ਪੰਡਤ ਬਸੰਤ ਸਿੰਘ ਜੀ ਭਧਾਣਾ ਜਿਲਾ ਜਲੰਧਰ ਵਾਲਿਆ ਨੂੰ ਆਪਣੇ ਨਾਲ ਲਿਜਾਣ ਵਾਸਤੇ ਕਿਹਾ। ਤੁਸਾਂ ਆਪ ਵੀ ਕਮਾਈ ਕੀਤੀ ਹੈ ਤੇ ਸਾਧਾਂ ਸੰਤਾਂ ਦੀ ਸੰਗਤ ਵੀ ਬਹੁਤ ਕੀਤੀ ਹੈ। ਤੁਸੀਂ ਕ੍ਰਿਪਾ ਕਰਕੇ ਮੇਰਾ ਸਾਥ ਦੇਵੋ ਤਾਂ ਮੈਂ ਵੀ ਕੁਝ ਚਿਰ ਨਾਮ ਰਸ ਮਾਣ ਲਵਾਂ। ਪੰਡਤ ਜੀ ਉਤਰ ਦਿਤਾ ਆਪ ਜੀ ਨੂੰ ਪ੍ਰਭਤਾ ਵਡਿਆਈ ਤੇ ਜਸ ਦੀ ਲੋੜ ਹੈ। ਮੈਂ ਜਿਹੋ ਜਿਹਾ ਹਾਂ ਏਸੇ ਤਰਾਂ ਦਾ ਹੀ ਸੁੱਖ ਆਰਾਮ ਨਾਲ ਰੇਹਣਾ ਚਾਹੁੰਦਾ ਹਾਂ। ਮਾਤਾ ਜੀ ਮੈਨੂੰ ਗੁਸੇ ਹੋਣਗੇ ਮੇਰੇ ਪਾਸੋ ਉਹਨਾਂ ਦੀ ਨਰਾਜ਼ਗੀ ਨਹੀਂ ਝੱਲੀ ਜਾਣੀ। ਸਤਿਗੁਰੂ ਜੀ ਕਿਹਾ ਕਿ ਮੈਂ ਮੰਨਾਂਗਾ ਕਿ ਸਭ ਮੇਰਾ ਕਸੂਰ ਹੈ, ਪਰ ਤੁਸੀ ਜ਼ਰੂਰ ਮੇਰੇ ਆਖੇ ਲਗੋ। ਬਸੰਤ ਸਿੰਘ ਜੀ ਨੇ ਸਤਿ ਬਚਨ ਤਾਂ ਕਹਿ ਦਿਤਾ, ਨਾਲ ਇਹ ਭੀ ਕਿਹਾ ਕਿ ਮੈਨੂੰ ਰੋੜਾਂ ਪਥਰਾਂ ਤੇ ਪਹਾੜਾਂ ਵਿਚ ਰੋਲਣਾ ਜੇ। ਮੈਨੂੰ ਇਹਨਾਂ ਤਮਾ ਦੀ ਲੋੜ ਨਹੀਂ ਹੈ। ਪਰ ਤੁਹਾਡੇ ਕਹੇ ਤੇ ਤੁਰ ਪਵਾਂਗਾ।

ਇਕ ਦਿਨ ਸਤਿਗੁਰੂ ਜੀ ਤੇ ਬਸੰਤ ਸਿੰਘ ਜੀ ਦੋਵੇਂ ਬਗੈਰ ਕਿਸੇ ਨੂੰ ਦਸਿਆਂ ਰਾਤ ਨੂੰ ਨਿਕਲ ਤੁਰੇ। ਕਿਸੇ ਤਰਾਂ ਡੇਰੇ ਵਿਚ ਮਾਤਾ ਜੀ ਨੂੰ ਖਬਰ ਲਗ ਗਈ ਉਹਨਾਂ ਕੁਝ ਸਿੱਖਾਂ ਨੂੰ ਭੇਜ ਕੇ ਲਭ ਲਿਆਉਣ ਲਈ ਕਿਹਾ। ਸਿੱਖਾਂ ਨੇ ਅਧ ਕੁ ਮੀਲ ਤੋਂ ਉਹਨਾਂ ਨੂੰ ਅਰਜ ਕਰਕੇ ਵਾਪਸ ਮੋੜ ਲਿਆਂਦਾ। ਮਾਤਾ ਜੀ ਪੁਛਿਆਂ ਤੁਸੀਂ ਕਿਉਂ ਬਗੈਰ ਦਸਿਆਂ ਹੀ ਚਲੇ ਗਏ ਸੀ। ਸਤਿਗੁਰਾਂ ਕਿਹਾ ਮੇਰਾ ਇਕਾਂਤ ਵਿਚ ਪਹਾੜਾਂ ਤੇ ਜਾਕੇ ਤਪ ਕਰਨ ਨੂੰ ਚਿਤ ਕਰਦਾ ਹੈ। ਮਾਤਾ ਜੀ ਕਿਹਾ ਕੀ ਤੁਸੀਂ ਪਹਿਲਾਂ ਹੀ ਬਹੁਤ ਤਪ ਕੀਤਾ ਹੋਇਆ ਹੈ। ਤਾਂ ਸਤਿਗੁਰਾਂ ਉੱਤਰ ਦਿਤਾ ਕਿ ਮੈ ਬੇਹਾ ਨਹੀਂ ਖਾਣਾ। ਤਾਜ਼ਾ ਕਮਾਈ ਕਰਕੇ ਹੀ ਵਰਤਣਾ ਹੈ। ਮਾਤਾ ਜੀ ਨੇ ਬਸੰਤ ਸਿੰਘ ਵਲ ਇਸ਼ਾਰਾ ਕਰਕੇ ਕਿਹਾ ਇਹ ਸਭ ਤੇਰਾ ਹੀ ਕਸੂਰ ਹੈ। ਸਤਿਗੁਰਾਂ ਕਿਹਾ ਇਹਨਾਂ ਨੂੰ ਤਾਂ ਮੈਂ ਲੈਕੇ ਚਲਿਆ ਸੀ ਇਹ

ਤਾਂ ਜਾਂਦੇ ਨਹੀਂ ਸਨ। ਮਾਤਾ ਜੀ ਕਿਹਾ ਇਥੇ ਹੀ ਜਿਥੇ ਤੁਹਾਡਾ ਚਿਤ ਕਰਦਾ ਕਰ ਲਵੋ ਨਹੀਂ ਨਹਿਰ ਤੇ ਚਲੇ ਜਾਵੋ। ਸਤਿਗੁਰੂ ਜੀ ਮੰਨ ਗਏ ਤੇ ਨਹਿਰ ਜਾ ਕਾਨਿਆਂ ਕੱਖਾਂ ਦੀ ਝੁੱਗੀ ਪਾ ਲਈ। ਤੇ ਪਿਛਲੀ ਰਾਤ ਉਠਕੇ ਸਨਾਨ ਪਾਣੀ ਕਰਕੇ ਇਕ ਚੌਂਕੜੇ ਬਹਿਕੇ ਨਿਤ ਨੇਮ ਅਰੰਭਿਆ ਤੇ ਚਾਲੀ ਦਿਨਾ ਬਾਦ ਭੋਗ ਪਾਇਆ। ਜਿਨੇ ਦਿਨ ਇਹ ਨਿਤ ਨੇਮ ਚਲਿਆ ਸਤਿਗੁਰੂ ਜੀ ਭੁੰਜੇ ਹੀ ਬਿਰਾਜਦੇ ਤੇ ਅਠੀ ਪਹਿਰੀ ਸਿਰਫ ਡੇੜ ਕੜਛੀ ਚੋਲ ਹੀ ਛਕਦੇ ਰਹੇ ਕੁਝ ਸਾਧ ਸੰਗਤ ਹੋਰ ਵੀ ਉਥੇ ਰਹਿੰਦੀ ਸੀ ਉਹ ਲੰਗਰ ਪਾਣੀ ਛਕਦੀ ਰਹੀ।

ਇਕ ਦਿਨ ਮਾਤਾ ਭੁਪਿੰਦਰ ਕੌਰ ਜੀ ਨੇ ਸਤਿਗੁਰੂ ਜੀ ਪਾਸ ਜਾਕੇ ਅਰਜ਼ ਕੀਤੀ ਕਿ ਜੇ ਆਪ ਜੀ ਦਾ ਹੁਕਮ ਹੋਵੇ ਤਾਂ ਮੈਂ ਵੀ ਭੈਣੀ ਸਾਹਿਬ ਵਿਚ ਮਾਈਆਂ ਬੀਬੀਆਂ ਨੂੰ ਨਾਲ ਲੈਕੇ ਇਸ ਤਰਾਂ ਹੀ ਭਜਨ ਬਾਣੀ ਨਿਤਨੇਮ ਅਰੰਭ ਕਰ ਲਿਆਂ ਜਾਵੇ। ਤਾਂ ਗੁਰੂ ਜੀ ਬੜੇ ਪ੍ਰੰਸਨ ਹੋਕੇ ਕਿਹਾ ਇਹ ਤਾਂ ਬਹੁਤ ਹੀ ਵਧੀਆ ਕੰਮ ਹੈ ਜ਼ਰੂਰ ਆਰੰਭ ਕਰੋ। ਇਹ ਮਾਤਾ ਜੀ ਦਾ ਮਾਈਆਂ ਬੀਬੀਆਂ ਉਤੇ ਬਹੁਤ ਹੀ ਵਡਾ ਪ੍ਰਉਪਕਾਰ ਹੈ। ਹੁਣ ਮਾਈਆ ਅਖੰਡਪਾਠ ਵਰਨੀਆਂ ਤੇ ਵਿਦਿਅਕ ਸੰਮੇਲਨਾਂ ਤੇ ਹਾਜਰ ਹੋ ਕੇ ਸਤਿਗੁਰੂ ਪਹਿਰੇ ਦੇ ਮਾਲਕ ਦੀਆਂ ਖੁਸ਼ੀਆਂ ਪ੍ਰਾਪਤ ਕਰ ਰਹੀਆਂ ਹਨ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਸੀ ਭਾਈਚਾਰੇ ਦੀ ਸਾਂਝ ਮਨੁਖਤਾ ਨਾਲ ਪਿਆਰ ਦੇਸ਼ ਦੀ ਆਜ਼ਾਦੀ ਅਖੰਡਤਾ ਸਮੇਂ ਦੇ ਪ੍ਰਮੁਖ ਰਾਜਨੀਤਕ ਅਤੇ ਧਾਰਮਿਕ ਆਗੂਆਂ ਦਾ ਸਮੁਚਾ ਇਕਠ ਕਰਕੇ ਸ੍ਰੀ ਭੈਣੀ ਸਾਹਿਬ ਸਰਬ ਧਰਮ ਸੰਮੇਲਨ, ਸਰਬ ਸੰਪਰਾਦਾਇਕ ਗੁਰੂ ਨਾਨਕ ਨਾਮ ਲੇਵਾ, ਹਿੰਦੂ, ਸਿੱਖ ਮਿਲਾਪ ਬੜੀਆਂ ਵਡੀਆਂ ਕਾਨਫਰੰਸਾਂ ਕੀਤੀਆਂ, ਜਿਸ ਵਿਚ ਦੇਸ਼ 'ਚ ਆਉਣ ਵਾਲੇ ਸਮੇਂ ਬਾਬਤ ਵਿਚਾਰਾਂ ਹੁੰਦੀਆਂ ਰਹਿੰਦੀਆਂ ਸਤਿਗੁਰੂ ਜੀ ਨੂੰ ਦੇਸ਼ ਵਿਚ ਆਉਣ ਵਾਲੇ ਸਮੇਂ ਦਾ ਪਹਿਲਾਂ ਹੀ ਪਤਾ ਸੀ ਕਿ ਦੇਸ਼ ਦਾ ਵੰਡਾਰਾ ਹੋ ਜਾਵੇਗਾ ਤੇ ਜਾਨ ਮਾਲ ਦਾ ਬਹੁਤ ਵਡਾ ਨੁਕਸਾਨ ਹੋਵੇਗਾ। ਇਸ ਤਰਾਂ ਉਹਨਾਂ ਸਭ ਤੋਂ ਪਹਿਲਾਂ ਹੀ ਪਛਮੀ ਪੰਜਾਬ ਵਾਲਿਆਂ ਨੂੰ ਕਿਹਾ ਜਿਤਨਾ ਵੀ ਜਲਦੀ ਹੋ ਸਕਦਾ ਹੈ ਆਪਣਾ ਮਾਲ ਡੰਗਰ, ਬਾਲ ਬੱਚਾ, ਜਿਨਾ ਵੀ ਹੋ ਸਕੇ ਆਪਣੇ ਘਰ ਬਾਹਰ ਦਾ ਜ਼ਰੂਰੀ ਸਮਾਨ ਲੈ ਕੇ ਬਿਆਸ ਦਰਿਆ ਨਹੀਂ ਤੇ ਘਟੋ ਤੋਂ ਘਟ ਰਾਵੀ ਦਰਿਆ ਤੋਂ ਪਾਰ ਹੋ ਜਾਵੋ ਇਹ ਇਲਾਕਾ ਤੁਹਾਨੂੰ ਛਡਣਾ ਪੈਣਾ ਹੈ।

ਹੋਰ ਆਪਣੇ ਵਡੇ ਵਡੇ ਲੀਡਰ ਇਹ ਗਲ ਨਹੀਂ ਸੀ ਮੰਨਦੇ, ਕਹਿੰਦੇ ਸੀ ਇਹ ਥੋੜੇ ਜਿਹੇ ਸਮੇਂ ਦੀ ਗਲ ਹੈ ਫਿਰ ਇਧਰ ਆ ਜਾਣਾ ਹੈ। ਇਹਨਾਂ ਨੂੰ ਕੀ ਪਤਾ ਹੈ ਆਉਣ ਵਾਲੇ ਸਮੇਂ ਦਾ। ਫਿਰ ਜਦੋਂ ਪਾਕਿਸਤਾਨ ਤੇ ਹਿੰਦੋਸਤਾਨ ਬਣ ਗਏ ਤਾਂ ਜਾਨ ਮਾਲ ਦਾ ਬਹੁਤ ਨੁਕਸਾਨ ਹੋਇਆ ਤਾਂ ਇਹੋ ਲੀਡਰ ਮਾਸਟਰ ਤਾਰਾ ਸਿੰਘ ਤੇ ਕੈਰੋਂ ਵਗੈਰਾ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭਰੇ ਨਾਮਧਾਰੀ ਇੱਕਠਾਂ ਵਿਚ ਕਹਿੰਦੇ ਸੀ ਨਾਮਧਾਰੀਉ ਤੁਸੀਂ ਸੱਚੇ, ਤੁਹਾਡਾ ਗੁਰੂ ਸੱਚਾ, ਸਾਨੂੰ ਪਤਾ ਨਹੀਂ ਲਗ ਸਕਿਆ ਕਿ ਇਸ ਤਰ੍ਹਾਂ ਹੋ ਜਾਵੇਗਾ।

ਸਤਿਗੁਰੂ ਪ੍ਰਤਾਪ ਸਿੰਘ ਨੇ ਮਾਰਚ 1946 ਈ. ਦੇ ਸ਼ੇਖੂਪੁਰੇ ਬਗਦਾਦ ਵਿਚ ਹੋਲੇ ਮਹਲੇ ਦੀ ਸਮਾਪਤੀ ਤੋਂ ਬਾਦ ਭਾਰੀ ਜਨਤਕ ਇਕਠ ਵਿਚ ਸੰਬੋਧਨ ਕਰਦਿਆਂ ਸਭ ਨਾਮਧਾਰੀ ਸਾਧ ਸੰਗਤ ਨੂੰ ਹੁਕਮ ਕੀਤਾ ਸੀ ਜਿਸ ਨੇ ਬਚਣਾ ਹੈ ਸਾਰੇ ਮੇਰੀ ਗੱਲ ਨੂੰ ਬੜੇ ਧਿਆਨ ਨਾਲ ਸੁਣ ਲਵੋ। ਸਤਿਗੁਰੂ ਜੀ ਇਹ ਐਲਾਨ ਕਰਕੇ ਸੁਰਖਰੂ ਨਹੀਂ ਹੋ ਗਏ ਸਗੋਂ ਜ਼ਿਲਾ ਹਿਸਾਰ ਸਿਰਸਾ ਤਹਿਸੀਲ ਵਿਚ ਨਾਮਧਾਰੀ ਪ੍ਰਵਾਰਾਂ ਵਾਸਤੇ 1243 ਏਕੜ ਜਮੀਨ ਜੇਹੜੀ ਜਿਸ ਵਿਚ 24 ਪਿੰਡ ਵਸਦੇ ਹਨ, ਸਤਿਗੁਰੂ ਜੀ ਨੇ ਪਾਕਿਸਤਾਨ ਬਨਣ ਤੋਂ ਪਹਿਲਾਂ ਖਰੀਦ ਰਖੀ ਸੀ। ਨਾਮਧਾਰੀ ਸਿੰਘਾਂ ਨੂੰ ਉਥੇ ਵਸਾਇਆ-ਰਈਆਂ ਬੇਜਮੀਨੇ ਲੋੜਵੰਦ ਸਿਖ ਨੂੰ ਮੁਫਤ ਜਮੀਨਾਂ ਦਿਤੀਆਂ ਤਾਕਿ ਮੇਹਨਤ ਕਰਕੇ ਉਹ ਵੀ ਆਪਣੇ ਬਾਲ ਬੱਚਾ ਪਾਲ ਸੱਕਣ। ਕਈਆਂ ਨੂੰ ਮੱਝਾਂ ਗਊਆਂ ਦਾਣੇ, ਬਲਦ, ਬਿਸਤਰੇ, ਨਕਦ ਮਾਇਆ, ਗਲ ਕੀ ਉਜੜੇ ਹੋਏ ਹਰ ਇਕ ਬੰਦੇ ਦੀ ਵਧ ਤੋਂ ਵਧ ਸਹਾਇਤਾ ਕੀਤੀ। ਜਿਨ੍ਹਾਂ ਇਧਰ ਆਉਣ ਦਾ ਹੁਕਮ ਨਹੀਂ ਸੀ ਮੰਨਿਆਂ ਉਹਨੂੰ ਵੀ ਗਲ ਨਾਲ ਲਾਇਆ।

ਇਕ ਵਾਰ ਸਤਿਗੁਰੂ ਪ੍ਰਤਾਪ ਜੀ ਦੇ ਚਰਨਾਂ ਵਿਚ ਸ੍ਰ. ਅਵਤਾਰ ਸਿੰਘ ਝੱਬਰ ਨੇ ਅਰਜ਼ ਕੀਤੀ ਕਿ ਕਈ ਸਿੰਘ ਆਪ ਜੀ ਬਾਰੇ ਕਈ ਤਰ੍ਹਾਂ ਦੀਆਂ ਗੱਲਾਂ ਤੇ ਨਿੰਦਿਆਂ ਕਰਦੇ ਹਨ। ਮੈਥੋਂ ਇਹ ਝਲੀਆਂ ਨਹੀਂ ਜਾਦੀਆਂ। ਮੇਰੇ ਮਨ ਬੜਾ ਦੁਖੀ ਰਹਿੰਦਾ ਹੈ। ਆਪ ਜੀ ਕ੍ਰਿਪਾ ਕਰੋ। ਉਹਨਾਂ ਉੱਤਰ ਦਿਤਾ ਕਿ ਅਵਤਾਰ ਸਿੰਘਾ ਇਹ ਲੋਕ ਪਾਗਲ ਹਨ ਤੂੰ ਇਹਨਾਂ ਦੀਆਂ ਗਲਾਂ ਵਿਚ ਧਿਆਨ ਨਾ ਦਿਆ ਕਰ। ਕੁਝ ਸਮਾਂ ਪਾਕੇ ਇਕ ਸਿੰਘ ਜੋ ਕਰੀਵਾਲੇ ਦਾ ਸੀ। ਉਹ ਕਮਲਾ ਸੋਦਾਈ ਜਿਹਾ ਹੋ ਗਿਆ ਦਿਮਾਗ ਨੇ ਕੰਮ ਕਰਨਾਂ ਬੰਦ ਕਰ ਦਿਤਾ। ਲੋਕਾਂ ਨੂੰ ਗਾਲਾਂ ਕਢਿਆਂ ਕਰੇ ਪੱਥਰ ਰੋੜੇ ਮਾਰਿਆ ਕਰੇ। ਹਾਰ ਕੇ ਉਹਨੂੰ ਘਰ ਵਾਲਿਆਂ ਨੇ ਸੰਗਲ ਮਾਰ ਕੇ ਇਕ ਦਰੱਖਤ ਨਾਲ ਬੰਨ੍ਹ ਦਿਤਾ। ਜੇਹੜਾ ਵੀ ਉਸ ਦੇ ਲਾਗੇ

ਜਾਵੇ ਉਸ ਨੂੰ ਹੀ ਮਾਰਨ ਪਵੇ। ਉਸਦੇ ਘਰ ਵਾਲਿਆਂ ਸਭ ਪ੍ਰਵਾਰ ਨੇ ਮਿਲਕੇ ਘਰ ਅਖੰਡ ਪਾਠ ਕਰਵਾਇਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਭੋਗ ਤੋਂ ਦਰਸਨ ਦੇਣ ਦੀ ਕ੍ਰਿਪਾ ਕੀਤੀ। ਜਦ ਸਚੇ ਪਾਤਸ਼ਾਹ ਭੋਗ ਤੋਂ ਬਾਦ ਵਾਪਸ ਜਾਣ ਲਗੇ ਤਾਂ ਉਸ ਵੀ ਦੂਰੋਂ ਦੇਖ ਕੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਮੈਨੂੰ ਵੀ ਦਰਸ਼ਨ ਦਿੰਦੇ ਜਾਉ। ਸਤਿਗੁਰੂ ਜੀ ਉਸ ਵਲ ਜਾਣ ਲਗੇ ਤਾਂ ਘਰ ਵਾਲਿਆਂ ਇਸ ਦੇ ਲਾਗੇ ਨਾਂ ਜਾਵੋ ਇਹ ਮਾਰਦਾ ਤੇ ਕਪੜੇ ਪਾੜ ਦਿੰਦਾ ਹੈ ਉਹਨਾਂ ਕਿਹਾ ਫਿਕਰ ਨਾਂ ਕਰੋ ਇਹ ਮੈਨੂੰ ਕੁਛ ਨਹੀਂ ਕਹੇਗਾ। ਜਦ ਪਾਤਸ਼ਾਹ ਗਏ ਤਾਂ ਉਹਨੇ ਚਰਨਾਂ ਤੇ ਦੋਵੇਂ ਹੱਥ ਜੋੜ ਕੇ ਮੱਥਾ ਟੇਕਿਆ ਅਤੇ ਅਰਜ਼ ਕੀਤੀ ਮੈਂ ਸਤਿਗੁਰੂ ਪ੍ਰਤਾਪ ਸਿੰਘ ਦੀ ਬਹੁਤ ਹੀ ਨਿੰਦਿਆਂ ਕੀਤੀ ਹੈ ਕ੍ਰਿਪਾ ਕਰਕੇ ਤੁਸੀਂ ਮੈਨੂੰ ਬਖਸ਼ ਦੇਵੋ। ਸਤਿਗੁਰੂ ਜੀ ਉਤਰ ਦਿਤਾ ਕਿ ਜਿਸ ਮੂੰਹ ਨਾਲ ਤੂੰ ਨਿਦਿਆਂ ਕੀਤੀ ਹੈ ਉਸੇ ਮੂੰਹ ਨਾਲ ਉਹਨਾ ਦੀ ਉਸਤਤ ਕਰ ਠੀਕ ਹੋ ਜਾਵੇਂਗਾ। ਕੁਝ ਚਿਰ ਪਾਕੇ ਬਿਲਕੁਲ ਹੀ ਠੀਕ ਹੋ ਗਿਆ। ਇਹ ਹੈ ਪੂਰੇ ਸਤਿਗੁਰੂ ਦੀ ਵਡਿਆਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੀ ਆਜ਼ਾਦੀ ਸੰਘਰਸ਼ ਵਿਚ ਪੂਰਾ ਯੋਗਦਾਨ ਪਾਇਆ। ਸਤਿਗੁਰੂ ਰਾਮ ਸਿੰਘ ਦੀ ਦੇ ਦਰਸ਼ਨ ਵਾਸਤੇ ਲਖਾਂ ਹੀ ਸਧਾਰਨ ਪਾਠਾਂ ਦੇ ਭੋਗ ਪਵਾਏ ਗਊ ਹਤਿਆ ਨੂੰ ਰੋਕਣ ਵਾਸਤੇ ਕਈ ਜਤਨ ਕੀਤੇ। ਪਾਕਿਸਤਾਨ ਤੋਂ ਆਈ ਸਾਧ ਸੰਗਤ ਦਾ ਵਸੇਬਾ ਕਰਵਾਇਆ। ਜਮੀਨ ਦੀ ਵੰਡ ਅਲਾਵਮੈਂਟ ਵਗੈਰ ਸਭ ਠੀਕ ਸੀ। ਸਤਿਗੁਰਾਂ ਦੀ ਕਿਰਪਾ ਪਰਉਪਕਾਰ, ਉਹਨਾ ਦਾ ਤਪ ਤੇਜ, ਉਨਾ ਦਾ ਸ਼ਾਹੀ ਠਾਠ ਬਾਠ, ਉਹਨਾਂ ਦੇ ਵਿਰੋਧਿਆਂ ਉਸ ਸਮੇਂ ਦੇ ਕਾਂਗਰਸੀ ਲੀਡਰ ਪ੍ਰਤਾਪ ਸਿੰਘ ਕੈਰੋਂ, ਦੇਵੀ ਲਾਲ ਵਗੈਰਾ ਨੂੰ ਠੀਕ ਨਹੀਂ ਸੀ ਲਗਦਾ। ਉਹਨਾਂ ਨੇ ਕੁਝ ਨਾਮਧਾਰੀਆਂ ਵਿੱਚੋਂ ਕੁਝ ਗੁਰੂ ਪ੍ਰਵਾਰ ਵਿੱਚੋਂ ਵੀ ਆਪਣੇ ਮਗਰ ਲਾਉਣ ਵਿਚ ਕਾਮਯਾਬ ਵਿਚ ਹੋ ਗਏ। ਕੁਝ ਬੰਦਿਆਂ ਪਾਸੋ ਅਲਾਟਮੈਂਟ ਖਿਲਾਫ ਸਰਕਾਰੇ ਦਰਬਾਰੇ ਵਿੱਚ ਦਰ ਖਾਸਤਾਂ ਦਿਵਾ ਦਿਤੀਆਂ।

ਮਹਾਰਾਜ ਬੀਰ ਸਿੰਘ ਜੀ ਨੂੰ ਵੀ ਝੂਠੀ ਸਾਜ਼ਸ਼ ਅਧੀਨ ਅੰਦਰ ਕਰਵਾ ਦਿਤਾ ਗਿਆ। ਵਿਰੋਧੀਆਂ ਤੇ ਕੈਰੋਂ ਨੇ ਜਾਣਿਆ ਕਿ ਮਹਾਰਾਜ ਬੀਰ ਸਿੰਘ ਜੀ ਬਾਰੇ ਤਾਂ ਇਹ ਬੇ-ਮੁਹਤਾਜ ਰਹੇ ਹਨ ਉਹਨਾਂ ਬਾਰੇ ਤਾਂ ਇਹਨਾਂ ਬੇਪਰਵਾਹੀ ਹੀ ਵਰਤੀ ਹੈ। ਹੁਣ ਕੋਈ ਹੋਰ ਸਾਜ਼ਸ ਘੜ ਲੈਂਦੇ ਹਾਂ। ਜਮੀਨ ਦੀ ਵੰਡ ਜਾਂ ਕੋਈ ਚੱਕਰ ਚਲਾਕੇ ਇਹਨਾਂ ਦੀ ਕੰਡ ਲਗੇ ਤੇ ਇਹ ਸਰਕਾਰੀ ਲੋਕਾਂ ਦੇ ਅਧੀਨ ਮੁਥਾਜ਼ ਹੋਣਗੇ ਤਾਂ ਇਹਨੂੰ ਕਿਸੇ ਤਰ੍ਹਾਂ ਕਹਿਚਰੀ ਪੇਸ਼ ਹੋਣਾ ਪਵੇ।

ਸਤਿਗੁਰੂ ਜੀ ਦੇ ਸੰਮਣ ਜਾਰੀ ਹੋਏ ਸਨ ਸਰਕਾਰੀ ਕਾਨੂੰਨ ਅਨੁਸਾਰ ਉਹਨਾਂ ਜਗ੍ਹਾ ਕੋਈ ਖਾਸ ਮੁਖਿਤਾਰ ਭੁਗਤ ਨਹੀਂ ਸਕਦਾ ਸੀ। ਵਾਰੰਟ ਜਾਰੀ ਹੋਣ ਤੇ ਉਹਨੂੰ ਪੇਸ਼ ਹੋਣਾ ਪਵੇਗਾ। ਆਖਰ ਵਾਰੰਟ ਜਾਰੀ ਹੋ ਗਏ ਤਾਂ 24 ਅਗਸਤ ਦੀ ਤਾਰੀਖ ਤੇ ਪੇਸ਼ ਹੋਣ ਦਾ ਆਡਰ ਆ ਗਿਆਂ। ਜਦ ਸਤਿਗੁਰਾਂ ਸੁਣਿਆਂ ਤਾਂ ਕਿਹਾ 24 ਤਾਰੀਖ ਆਵੇਗੀ ਤਾਂ ਵੇਖਿਆ ਜਾਵੇਗਾ। ਪੇਸ਼ ਤੇ ਮੈਂ ਵੀ ਨਹੀਂ ਹੋਣਾ। ਇਹ ਬਾਬੇ ਤੇ ਬਾਬਰ ਦੇ ਤਖਤ ਨੂੰ ਆਪਣੇ ਤਹਿਤ ਚਲਾਉਣਾਂ ਚਾਹੁੰਦੇ ਹਨ ਪਰ ਗੁਰੂ ਨਾਨਕ ਨੇ ਜਿਵੇਂ ਕਿਹਾ ਸੀ— ਕਹਿ ਨਾਨਕ ਸੁਣ ਬਾਬਰ ਮੀਰ, ਤੁਝ ਤੇ ਮਾਂਗੇ ਸੋ ਅਹਿਮਕ ਫਕੀਰ। ਸਤਿਗੁਰੂ ਕਿਹਾ ਮੈਂ ਦੇਸ ਦੇ ਤਖਤ ਤੇ ਹਾਂ ਝੂਠੀਆਂ ਕਚਹਿਰੀਆਂ ਦੀ ਮੈਂ ਪ੍ਰਵਾਹ ਨਹੀਂ ਕਰਦਾ ਜਿਹਨਾਂ ਦਾ ਗੁਰੂ ਇਹ ਤਖਤ ਹੈ ਸਤਿਗੁਰੂ ਜੀ ਆਪੇ ਮੇਰੀ ਪੱਤ ਰਖਣਗੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੀਵਨ ਨਗਰ ਤੋਂ ਸ੍ਰੀ ਭੈਣੀ ਸਾਹਿਬ ਜਾਣਾ ਸੀ, ਤੁਰਨ ਲਗਿਆਂ ਸਭ ਡੇਰੇ ਦੀ ਸਾਧ ਸੰਗਤ ਇਕਠੀ ਕਰਕੇ ਹੁਕਮ ਕੀਤਾ— ਜੇਕਰ ਕਿਸੇ ਨੇ ਗੁਰੂ ਘਰ ਵਿਚ ਰਹਿਣਾਂ ਹੈ ਤਾਂ ਵਡੇ ਕਾਕੇ ਨਾਲ ਬਣਾਕੇ ਰਖੇ ਉਹਨਾਂ ਦੇ ਕਹੇ ਤੇ ਚਲੇ। ਜਿਸ ਨੇ ਵਡੇ ਕਾਕੇ ਦਾ ਕਹਿਣਾ ਨਹੀਂ ਮਨੰਣਾ ਉਹ ਹੁਣੇ ਹੀ ਆਪਣੇ ਘਰ ਚਲਿਆ ਜਾਵੇ ਨਾ ਗੁਰੂ ਘਰ ਦਾ ਨੁਕਸਾਨ ਕਰੇ ਨਾ ਆਪਣੇ ਘਰ ਦਾ ਕਰੇ। ਇਹ ਹੁਕਮ ਸੁਣਕੇ ਸਿਆਣੇ ਸਿੰਘ ਤਾਂ ਸਮਝ ਗਏ ਤੇ ਸ੍ਰੀ ਗੁਰੂ ਜਗਜੀਤ ਸਿੰਘ ਜੀ ਹੁਕਮ ਵਿਚ ਰਹਿਣਗੇ। ਆਪ ਉਸੇ ਵਕਤ ਹੀ ਸ੍ਰੀ ਭੈਣੀ ਸਾਹਿਬ ਨੂੰ ਚਾਲੇ ਪਾ ਦਿਤੇ ਇਥੇ ਪਹੁੰਚ ਕੇ ਇਹਨਾ ਗੋਲ ਮੰਦਰ ਵਿਚ ਆਪ ਡੇਰਾ ਲਾ ਲਿਆ।

ਸਤਿਗੁਰੂ ਜੀ ਦੀ ਰਜ਼ਾ ਸਾਨੂੰ ਸੰਸਾਰੀ ਜੀਆਂ ਨੂੰ ਕੁਝ ਭੇਤ ਨਹੀਂ ਪਾ ਸਕਦਾ। ਇਹਨਾਂ ਦੀਆਂ ਰੰਮਜਾਂ ਨੂੰ ਆਪ ਹੀ ਜਾਣਦੇ ਹਨ। ਫਿਰ ਸ੍ਰੀ ਭੈਣੀ ਸਾਹਿਬ ਤੋਂ ਗਰਮੀ ਦਾ ਬਹਾਨਾ ਬਣਾਕੇ ਮੰਡੀ ਨੂੰ ਤਿਆਰੀ ਕਰ ਲਈ। ਸਤਿਗੁਰੂ ਸਿੱਖਾਂ ਦਾ ਸਦਾ ਹੀ ਭਲਾ ਚਾਹੁੰਦਾ ਆਇਆ ਹੈ। ਮੰਡੀ ਗਿਆਂ ਸੇਠ ਮਹਿਲ ਸਿੰਘ ਤੇ ਸੇਠ ਜੈਮਲ ਸਿੰਘ ਜੀ ਹੁਰਾਂ ਆਪਣੀ ਮਨ ਮਰਜੀ ਨਾਲ ਘਰ ਵਿਆਹ ਤੇ ਹੋਰ ਮੇਲ ਮੁਕਲਾਵਾ ਕੀਤਾ ਹੋਇਆ ਸੀ। ਉਹਨਾਂ ਨੂੰ ਸਤਿਗੁਰਾਂ ਸਦਕੇ ਪੁਛਿਆ ਤੁਸੀਂ ਇਹ ਮਨਮਤ ਕਿਉਂ ਕੀਤੀ ਹੈ? ਜੇਕਰ ਤੁਸੀਂ ਤਗੜੇ ਹੀ ਇਸ ਤਰਾਂ ਕਰੋਗੇ ਤਾਂ ਮਾੜਿਆਂ ਦਾ ਕੀ ਹਾਲ ਹੋਵੇਗਾ

ਸਤਿਗੁਰਾਂ ਨੇ ਇਸੇ ਵਾਸਤੇ ਮਰਿਆਦਾ ਬਣਾਈ ਹੈ ਕਿ ਮਾੜੇ ਗਰੀਬ ਤਗੜੇ ਦੀ ਰੀਸ ਕਰਕੇ ਔਖੇ ਹੁੰਦੇ ਹਨ। ਹੋਰ ਮੈਂ ਤੁਹਾਨੂੰ ਕੁਛ ਨੀ ਆਖਦਾ ਅਗੇ ਵਾਸਤੇ ਇਹੋ ਜਿਹਾ ਕੰਮ ਨਹੀਂ ਕਰਨਾ। ਸੇਠਾਂ ਹਥ ਜੋੜਕੇ ਭੁਲ ਬਖਸ਼ਾਈ ਤੇ ਸਤ ਬਚਨ ਕਿਹਾ। ਸਤਿਗੁਰਾਂ ਨੇ ਇਹ ਵੀ ਕਿਹਾ ਕਿ ਮੈਂ ਸ੍ਰੀ ਭੈਣੀ ਸਾਹਿਬ ਤੋਂ ਦੇਹ ਢਿਲੀ ਤੇ ਏਨੀ ਗਰਮੀ ਲਮਾਂ ਸਫਰ ਝਾਗ ਕੇ ਸਿਰਫ ਤੁਹਾਡੇ ਵਾਸਤੇ ਹੀ ਆਇਆ ਹਾਂ।

ਮੰਡੀ ਤੋਂ ਸਤਿਗੁਰੂ ਜੀ ਫਿਰ ਸ੍ਰੀ ਭੈਣੀ ਸਾਹਿਬ ਨੂੰ ਚਲ ਪਏ। ਦੇਹ ਦਿਨ-ਬ-ਦਿਨ ਬਹੁਤ ਹੀ ਢਿਲੀ ਹੁੰਦੀ ਜਾ ਰਹੀ ਸੀ। ਪਰਛਾਦਾ ਛਕਣਾ ਬੰਦ ਕਰ ਦਿਤਾ। ਕਦੇ ਕਦੇ ਫਲ ਆਹਾਰ ਤੇ ਕਦੀ ਫਲਾਂ ਦਾ ਰਸ ਹੀ ਛਕਦੇ। ਇਕ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਸਾਹਮਣੇ ਚੌਕੀ ਤੇ ਬਿਠਾਕੇ ਹੁਕਮ ਕੀਤਾ ਕਾਕਾ ਸਤਿਗੁਰੂ ਰਾਮ ਸਿੰਘ ਜੀ ਦਰਸ਼ਨਾਂ ਨਮਿਤ ਜਿਹੜੇ ਪਾਠ ਰਹਿੰਦੇ ਹਨ ਉਹਨਾਂ ਤੁਸੀਂ ਪੂਰਿਆਂ ਕਰਵਾਣਾ ਹੈ, ਤੁਹਾਡੇ ਸਿਰ ਤੋਂ ਬਹੁਤ ਜੁਮੇਦਾਰੀ ਦਾ ਕੰਮ ਹੈ। ਮਾਲ ਡੰਗਰ ਗਊਆਂ ਘੋੜੇ ਪੁਜਦੇ ਰਖਣੇ ਬੜਾ ਵਡਾ ਹੋਸਲਾ ਕਰਕੇ ਰਹਿਣਾ। ਆਪੋ ਵਿਚ ਭਰਾਵਾਂ ਨੇ ਮਿਲ ਕੇ ਰਹਿਣਾ। ਬਾਬਾ ਜੀ ਇਹ ਸਤਿਗੁਰਾਂ ਦੇ ਬਚਨ ਸੁਣ ਕੇ ਸਹਾਰ ਨਾ ਸਕੇ ਛੇਤੀ ਹੀ ਉਠਕੇ ਆ ਗਏ।

ਸਤਿਗੁਰੂ ਜੀ ਦੀ ਦੇਹ ਬਹੁਤ ਹੀ ਢਿੱਲੀ ਹੋ ਗਈ ਫਿਰ ਐਸਾ ਸਮਾਂ ਆ ਗਿਆ ਕਿਸੇ ਡਾਕਟਰ ਦੀ ਦਵਾਈ ਦਾ ਵੀ ਕੋਈ ਅਸਰ ਨਹੀਂ ਹੋ ਰਿਹਾ ਸੀ। ਸਾਧ ਸੰਗਤ ਦਿਨੇ ਰਾਤ ਅਰਦਾਸਾਂ ਭਜਨ ਬਾਣੀ ਬਹੁਤ ਕਰਦੀ ਸੀ ਪਰ ਹੋਣਾ ਤੇ ਉਹੀ ਸੀ ਜੋ ਉਨਾਂ ਦੀ ਰਜ਼ਾ ਸੀ। ਅੰਤ 5 ਭਾਦੋਂ 2016 ਬਿਕ੍ਰਮੀ ਸ਼ੁਕਰਵਾਰ 21 ਅੱਗਸਤ 1959 ਈ. ਦੀ ਰਾਤ 12 ਵਜਕੇ 2 ਮਿੰਟ ਤੇ ਉਹ ਭਾਣਾ ਵਰਤਾਕੇ ਜੋਤੀ ਜੋਤ ਸਮਾ ਗਏ। ਇਹ ਖ਼ਬਰ ਜੰਗਲ ਦੀ ਅੱਗ ਤਰਾਂ ਫੈਲ ਗਈ। ਜਲੰਧਰ, ਦਿੱਲੀ ਤੋਂ ਰੇਡੀਉ ਰਾਹੀਂ ਤੇ ਅਖਬਾਰਾਂ ਰਾਹੀ ਦੇਸ਼ ਪ੍ਰਦੇਸ਼ ਵਿਚ ਖਬਰਾਂ ਫੈਲ ਗਈਆਂ। ਅਖਬਾਰਾਂ ਵਿਚ 22 ਅਗਸਤ ਨੂੰ ਖਬਰਾਂ ਆ ਗਈਆਂ। ਸਤਿਗੁਰੂ ਜੀ ਦੇ ਅੰਤਮ ਦਰਸ਼ਨ ਕਰਨ ਲਈ ਸਭ ਦੇਸ਼ਾਂ ਪ੍ਰਦੇਸ਼ਾਂ ਤੋਂ ਸੰਗਤਾਂ ਆਉਣੀਆਂ ਸ਼ੁਰੂ ਹੋ ਗਈਆਂ।

ਪਿੰਡ ਤੇ ਡਾਕ : ਸੰਤ ਨਗਰ
ਜ਼ਿਲਾ ਸਿਰਸਾ

ਕਵਿਤਾ

## ਅਜ਼ਾਦੀ ਦੀ ਕੀਮਤ

ਕੀਮਤ ਜੇਕਰ ਅਜ਼ਾਦੀ ਦੀ ਪੁੱਛਣੀ ਆਂ,
ਕਿਸੇ ਜ਼ੁਲਮ ਵਿੱਚ ਆਤਮਾ ਕੜ੍ਹੀ ਤੋਂ ਪੁੱਛ।

ਪੁੱਛ ਜਾ ਕੇ ਤੂੰ ਤੱਤੀ ਤਵੀ ਕੋਲੋਂ,
ਖੂਨੀ ਦੇਗ ਉਬਾਲੜੇ ਚੜ੍ਹੀ ਤੋਂ ਪੁੱਛ।

ਪੁੱਛ ਜਾ ਕੇ ਚਾਂਦਨੀ ਚੌਕ ਕੋਲੋਂ,
ਵਰਤੀ ਕਹਿਰ ਵਾਲੀ ਖੂਨੀ ਘੜੀ ਤੋਂ ਪੁੱਛ।

ਜਾ ਕੇ ਪੁੱਛ ਸਰਹੰਦ ਦੀ ਕੰਧ ਕੋਲੋਂ
ਜਾ ਫਿਰ ਕੱਚੀ ਚਮਕੌਰ ਦੀ ਗੜ੍ਹੀ ਤੋਂ ਪੁੱਛ।

ਜਾ ਕੇ ਪੁੱਛ ਲੈ ਬੰਦੇ ਦੇ ਪਿੰਜਰੇ ਤੋਂ
ਤੇਗ ਜ਼ੁਲਮ ਵਾਲੀ ਸਾਣ ਚੜ੍ਹੀ ਤੋਂ ਪੁੱਛ।

*—ਲਖਵਿੰਦਰ ਸਿੰਘ ਬਾਜਵਾ*
ਜਗਜੀਤ ਨਗਰ (ਹਰੀ ਪੁਰਾ) ਸਿਰਸਾ
ਹਰਿਆਣਾ

---

## ਸ਼ੋਕ ਸੰਦੇਸ਼

ਮਿਤੀ 15-08-2016 ਨੂੰ ਨਾਮਧਾਰੀ ਪੰਜਾਬੀ ਸਾਹਿਤ ਸਭ ਸ੍ਰੀ ਜੀਵਨ ਨਗਰ ਦੀ ਖਾਸ ਮੀਟਿੰਗ ਹੋਈ ਜਿਸ ਵਿਚ ਸਾਹਿਤਕਾਰ ਸ੍ਰੀ ਸੰਤੋਖ ਸਿੰਘ ਸਾਜਨ ਜੀ ਦੇ ਅਕਾਲ ਚਲਾਣਾ ਕਰ ਜਾਣ ਉਤੇ ਸਭਾ ਵਲੋਂ ਡੂੰਘੇ ਦੁੱਖ ਤੇ ਹਮਦਰਦੀ ਪ੍ਰਗਟ ਕੀਤੀ ਗਈ। ਸਤਿਗੁਰ ਸੱਚੇ ਪਾਤਸ਼ਾਹ ਜੀਵ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ।

ਯਾਦ ਰਹੇ ਸ੍ਰੀ ਸੰਤੋਖ ਸਿੰਘ ਸਾਜਨ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਮੁਢਲੇ ਮੈਂਬਰਾਂ ਵਿਚੋਂ ਸਨ। ਉਹਨਾਂ ਕਈ ਪੁਸਤਕਾਂ ਸਾਹਿਤ ਜਗਤ ਦੀ ਝੋਲੀ ਪਾਈਆਂ। ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਕਟਵਰਤੀ ਵੀ ਰਹੇ ਸਨ। ਅਜ ਕਲ ਉਹ ਮੁਹਾਲੀ ਵਿਖੇ ਨਿਵਾਸ ਰਖ ਰਹੇ ਸਨ।

*—ਲਖਵਿੰਦਰ ਸਿੰਘ ਬਾਜਵਾ*
ਜਗਜੀਤ ਨਗਰ (ਹਰੀ ਪੁਰਾ) ਸਿਰਸਾ
ਹਰਿਆਣਾ

# ਮੇਰੇ ਚੋਣਵੇਂ ਸ਼ਿਅਰ

—ਡਾ. ਹਰਨੇਕ ਸਿੰਘ ਕੋਮਲ

ਘਰ ਬਣਾਕੇ ਰੇਤ ਦੇ ਸਨ ਯਾਰ ਮੇਰੇ ਖ਼ੁਸ਼ ਬੜੇ,
ਕੀ ਪਤਾ ਸੀ ਬਾਰਿਸ਼ਾਂ ਵਿਚ ਇਸ ਤਰ੍ਹਾਂ ਵੀ ਢਹਿਣਗੇ।

ਕਦੇ ਸੀ ਬਾਗ਼ਬਾਂ ਜਿਹੜਾ ਉਹੀ ਸੱਯਾਦ ਹੈ ਬਣਿਆ,
ਕਿਵੇਂ ਹੁਣ ਆਖੀਏ ਕੋਮਲ ਕਿਆਮਤ ਹੋਰ ਹੁੰਦੀ ਹੈ।

ਜ਼ਿੰਦਗੀ 'ਚ ਗੀਤ ਹੋਵੇ ਗੀਤ ਤੇ ਸੰਗੀਤ ਹੋਵੇ,
ਬੰਸਰੀ ਦੀ ਖ਼ੈਰ ਮੰਗੋ, ਵੰਝਲੀ ਦੀ ਖ਼ੈਰ ਮੰਗੋ।

ਪਲਕਾਂ ਤੇ ਫਿਰ ਹੰਝੂਆਂ ਦੇ ਫੁੱਲ ਮਹਿਕੇ ਨੇ,
ਦਰਦਾਂ ਦਾ ਫਿਰ ਮੌਸਮ ਆਇਆ ਲਗਦਾ ਹੈ।

ਪੱਤਣ ਉੱਤੇ ਬੈਠੇ ਝੁਰਨ ਇਹ ਵਿਚਾਰੇ ਲੋਕ,
ਖ਼ਸਤਾ ਕਿਸ਼ਤੀ, ਟੁੱਟੇ ਚੱਪੂ, ਬੇਈਮਾਨ ਮਲਾਹ।

ਚਾਰ ਛਿਲੜਾਂ ਵਾਸਤੇ ਇਹ ਵੇਚਦਾ ਈਮਾਨ ਹੈ,
ਹੈ ਵਿਕਾਊ ਮਾਲ ਬੰਦਾ ਅੱਜ ਦੇ ਬਾਜ਼ਾਰ ਵਿਚ।

ਜਿਹੜੇ ਖੂਹ ਤੋਂ 'ਪਾਲੀ' ਪਾਣੀ ਭਰਦੀ ਸੀ,
ਹੁਣ ਤਾਂ ਉਸ ਦਾ ਪਾਣੀ ਖਾਰਾ ਲਗਦਾ ਹੈ।

ਦਿਲ ਦੀ ਧੜਕਣ ਦੇ ਵਿੱਚ ਦੁਨੀਆ ਵਸਦੀ ਹੈ,
ਦਿਲ ਤੋਂ ਵੱਡਾ ਕੋਈ ਗ਼ਮਗੁਸਾਰ ਨਹੀਂ।

ਬਦਲਦੇ ਨੇ ਲੋਕ ਹੁਣ ਤਾਂ ਮੌਸਮਾਂ ਦੇ ਵਾਂਗ ਹੀ,
ਮੌਸਮਾਂ ਦੀ ਦੋਸਤੀ ਦਾ ਕੀ ਭਰੋਸਾ ਦੋਸਤੋ।

ਏਡੇ ਸ਼ਹਿਰ 'ਚ ਵੀ ਜੋ ਉਡਕੇ ਮਿਲਦਾ ਹੈ,
ਬੰਦਾ ਇਹ ਤਾਂ ਪਿੰਡੋਂ ਆਇਆ ਲਗਦਾ ਹੈ।

ਉੱਚੇ-ਉੱਚੇ ਨਾਅਰੇ ਹਰ ਥਾਂ ਲਗਦੇ ਨੇ,
ਬੋਰੇ ਨੇਤਾ ਨੂੰ ਹੁਣ ਉੱਚਾ ਸੁਣਦਾ ਹੈ।

ਬਜਰੀ ਪਾ-ਪਾ ਬਾਂਝ ਕਰੋ ਨਾ ਧਰਤੀ ਨੂੰ,
ਫੁੱਲਾਂ ਜੋਗੀ ਮਿੱਟੀ ਕੁਝ ਆਬਾਦ ਰਹੇ।

ਹੋ ਗਈ ਬਰਸਾਤ ਸਾਰੇ ਫੇਰ ਵੀ,
ਇਕ ਇਕੱਲਾ ਰੁੱਖ ਬਲਦਾ ਦੇਖਿਆ।

ਊਰਜਾ ਤੇ ਅਕਲ ਬਹੁਤੀ ਕੀ ਕਰਾਂਗੇ ਦੋਸਤੋ,
ਜੀਵ ਜੰਤੂ ਧਰਤ 'ਤੇ ਜੇ ਰਹਿਣ ਜੋਗੇ ਨਾ ਰਹੇ।

ਬਸਤੀ ਫੂਕਣ ਵਾਲੇ ਆਤਿਸ਼ਬਾਜ਼ਾਂ ਨੂੰ,
ਆਪਣਾ ਪਿਆਰਾ ਕੁਨਬਾ ਤੇ ਘਰ ਯਾਦ ਰਹੇ।

ਬੰਦ ਲਿਫ਼ਾਫ਼ੇ ਵਾਂਗਰ ਮਿੱਤਰ ਮਿਲਦੇ ਨੇ,
ਅੰਦਰਲੀ ਗੱਲ ਕੌਣ ਕਿਸੇ ਨੂੰ ਦੱਸਦਾ ਹੈ।

ਯਾਰ ਬਣਕੇ ਲੋਕ ਐਸੇ ਵੀ ਮਿਲੇ,
ਦੋਸਤੀ ਦੇ ਅਰਥ ਮੈਲੇ ਕਰ ਗਏ।

ਜਿਨ੍ਹਾਂ ਕੋਲੋਂ ਸੀਤ-ਫੁਹਾਰਾਂ ਰੁਸੀਆਂ ਨੇ,
ਸਾਵਣ ਦੇ ਵਿਚ ਉਹ ਰੁੱਖ ਅਕਸਰ ਬਲਦੇ ਨੇ।

ਗਮਲਿਆਂ ਦੇ ਫੁੱਲ ਵੀ ਸੁੱਕ ਜਾਣਗੇ,
ਇਸ ਤਰ੍ਹਾਂ ਤਾਂ ਨਾ ਕਦੇ ਸੀ ਸੋਚਿਆ।

ਕੱਚੇ ਰੰਗਾਂ ਨੇ ਤਾਂ ਖੁਰ ਹੀ ਜਾਣਾ ਸੀ,
ਮਨ ਦੀ ਇਹ ਦੀਵਾਰ ਸਜਾਕੇ ਕੀ ਖੱਟਿਆ।

ਸ਼ਹਿਰ 'ਚ ਆਕੇ ਏਥੇ ਤਾਂ ਇਉਂ ਲਗਦਾ ਹੈ,
ਮੋਹ-ਮੁਹੱਬਤ ਬੀਤੇ ਯੁਗ ਦੇ ਕਿੱਸੇ ਨੇ।

ਜ਼ਿੰਦਗੀ ਤਾਂ ਹੰਝੂਆਂ ਤੇ ਹਾਸਿਆਂ ਦਾ ਮੇਲ ਹੈ,
ਹੰਝੂਆਂ 'ਚੋਂ ਹਾਸਿਆਂ ਨੂੰ ਭਾਲਦਾ ਹੈ ਆਦਮੀ।

ਬਰਫ਼ ਬਣਕੇ ਰਹਿ ਗਏ ਨੇ ਆਦਮੀ,
ਰਿਸ਼ਤਿਆਂ ਵਿੱਚ ਨਿੱਘ ਨਾ ਹੁਣ ਰਹਿ ਗਿਆ।

ਦੁਨੀਆ ਹੈ ਇਕ ਮੰਡੀ ਸਭ ਕੁਝ ਵਿਕਦਾ ਹੈ,
ਸੌਦੇ ਲੋਕ ਜ਼ਮੀਰਾਂ ਦੇ ਹੁਣ ਕਰਦੇ ਨੇ।

ਸੱਚ ਦੀ ਬਾਰਿਸ਼ ਅੱਗੇ ਬਹੁਤਾ ਟਿਕਦੇ ਨਾ,
ਕੂੜ ਦੇ ਕੱਚੇ ਕੋਠੇ ਆਖ਼ਿਰ ਢਹਿੰਦੇ ਨੇ।

ਬਦਲੀ ਸੋਚ ਨਾ ਲੋਕਾਂ ਦੀ ਤਾਂ ਕੀ ਕਰੀਏ,
ਕਲਮਾਂ ਨੇ ਤਾਂ ਲਾਇਆ ਜ਼ੋਰ ਬਥੇਰਾ ਹੈ।

ਮੋ.- 93177-61414

# ਸੱਚੀ ਸੁੱਚੀ ਰੂਹ

## (ਮਾਤਾ ਚੰਦ ਕੌਰ ਜੀ ਦੇ ਨਾਮ)

*—ਤ੍ਰੈਲੋਚਣ ਲੋਚੀ*

ਸੱਚੀ-ਸੁੱਚੀ
ਰੂਹ ਦੇ ਹੁੰਦਿਆਂ
ਸਾਗਰ ਪੈਰਾਂ ਹੇਠਾਂ ਵਗਦੇ
ਚੰਨ ਸਿਤਾਰੇ ਨਾਲ ਨੇ ਲਗਦੇ
ਮਨ ਮਹਿਕਾਂ ਸੰਗ ਭਰਿਆ ਰਹਿੰਦਾ
ਸੋਚ ਦੇ ਦੀਵੇ ਲਟ-ਲਟ ਜਗਦੇ।

ਸੱਚੀ ਸੁੱਚੀ
ਰੂਹ ਜਦ ਤੁਰ 'ਜੇ
ਕੀ ਕੁਝ ਉਸਦੇ
ਨਾਲ ਹੀ ਖੁਰ 'ਜੇ।

ਦੀਵਿਆਂ ਵਿੱਚੋਂ ਲੋਅ ਹੈ ਤੁਰਦੀ
ਫੁੱਲਾਂ 'ਚੋਂ ਖੁਸ਼ਬੋ ਹੈ ਤੁਰਦੀ
ਅੰਬਰ ਉੱਤੇ ਗਹਿਰ ਹੈ ਚੜ੍ਹਦੀ
ਸਾਰੀ ਖ਼ਲਕਤ ਹੌਕੇ ਭਰਦੀ।

ਸੱਚੀਓਂ....
ਹੁਣ ਵੀ ਇੰਜ ਹੀ ਲੱਗਿਆ
ਜਿੱਦਾਂ ਦਗਦਾ ਸੂਰਜ ਡੁੱਬਿਆ
ਤਿੱਖਾ ਤੀਰ ਹਨੇਰ ਦਾ ਭਰਿਆ
ਸਿੱਧਾ ਆਣ ਕਲੇਜੇ ਵੱਜਿਆ।

ਇਹ ਕੀ ਹੋਇਆ!
ਇਹ ਕੀ ਹੋਇਆ!
ਜਿੱਦਾਂ ਸਾਰਾ ਆਲਮ ਰੋਇਆ
ਬਿਰਖ ਬੂਟੜੇ ਕੂਕਾਂ ਮਾਰਨ
ਹਰ ਇੱਕ ਅੱਖ 'ਚੋਂ ਨੀਰ ਹੈ ਚੋਇਆ
ਧਰਤੀ ਮਾਂ ਵੀ ਭੁੱਬਾਂ ਮਾਰੇ
ਛਮ ਛਮ ਕਰਦਾ ਅੰਬਰ ਰੋਇਆ।

ਚਿੱਟੇ ਦਿਨ ਜਿਉਂ
ਰਾਤ ਹੈ ਹੋਈ
ਹਰ ਪਾਸੇ ਅੰਧਕਾਰ ਦਾ ਪਹਿਰਾ
ਗੁੰਮ ਸੁੰਮ ਕਾਇਨਾਤ ਹੈ ਹੋਈ।

ਹਾਇ ਓਏ ਰੱਬਾ!
ਡਾਢਿਆ ਰੱਬਾ!
ਇਹ ਕੀ ਹੋਇਆ
ਸਾਡਿਆ ਰੱਬਾ!

ਹੋ ਗਏ-
ਸੁੱਚੀ ਰੂਹ ਤੋਂ ਸੱਖਣੇ
ਕੇਹੜੇ ਜ਼ਾਲਮ ਕਰ ਗਏ ਸਾਨੂੰ!

ਮਹਿਕੀ ਹੋਈ
ਖੁਸ਼ਬੂ ਤੋਂ ਸੱਖਣੇ
ਮਹਿਕੀ ਹੋਈ
ਖੁਸ਼ਬੂ ਤੋਂ ਸੱਖਣੇ!

20-ਸੈਕਿੰਡ ਫਲੋਰ
ਐੱਚ.ਆਈ. ਜੀ
ਰਾਜਗੁਰੂ ਨਗਰ, ਲੁਧਿਆਣਾ
ਮੋ.-98142-53315



# ਧੰਨ ਧੰਨ ਮਾਤਾ ਚੰਦ ਕੌਰ ਜੀ ਦਾ ਵਿਛੋੜਾ

*— ਬਲਵੰਤ ਸਿੰਘ ਨੇਗੀ*

ਇਹਨਾਂ ਦੁਸ਼ਟਾਂ ਲੋਕਾਂ ਨੂੰ ਮਾਂ ਦੀ ਕਦਰ ਨਹੀਂ।
ਜਿਸ ਮਾਂ ਵਿਚੋਂ ਦੁਨੀਆਂ ਨੂੰ ਖੁਦਾ ਦੀ ਝਲਕ ਪਈ।

ਇਸ ਸ਼ਾਂਤੀ ਸੂਰਤ ਨੂੰ ਸਾਡੇ ਤੋਂ ਖੋਹ ਲਿਆ,
ਇਹਨਾਂ ਪਾਪੀ ਲੋਕਾਂ ਨੂੰ ਪਤਾ ਨਹੀਂ ਕੀ ਹੋ ਗਿਆ।
ਅਸੀਂ ਵਿਲਕਦੇ ਰਹਿ ਗਏ ਜੀ ਏਹਨਾਂ ਨੂੰ ਦਰਦ ਨਹੀਂ।
ਇਹਨਾਂ ਦੁਸ਼ਟਾਂ ਲੋਕਾਂ ਨੂੰ ਮਾਂ ਦੀ ਸਮਝ ਨਹੀਂ।
ਜਿਸ ਮਾਂ ਵਿਚੋਂ ਦੁਨੀਆਂ ਨੂੰ ਖੁਦਾ ਦੀ ਝਲਕ ਪਈ।

ਕਈ ਮਾਤਾ ਚੰਦ ਕੌਰ ਨੂੰ ਸੀਤਾ ਮਾਂ ਸਮਝਦੇ ਸੀ।
ਜਦੋਂ ਦਰਸ਼ਨ ਨੂੰ ਆਉਂਦੇ ਨਾ ਅੱਖੀਆਂ ਝਪਕਦੇ ਸੀ।
ਕਰ ਗਏ ਦਰਸ਼ਨ ਰੱਜ ਰੱਜ ਕੇ ਮੂਰਖਾਂ ਨੂੰ ਕਦਰ ਨਹੀਂ।
ਇਹਨਾਂ ਦੁਸ਼ਟਾਂ ਲੋਕਾਂ ਨੂੰ ਮਾਂ ਦੀ ਕਦਰ ਨਹੀਂ।
ਜਿਸ ਮਾਂ ਵਿਚੋਂ ਤੇ ਦੁਨੀਆਂ ਨੂੰ ਖੁਦਾ ਦੀ ਝਲਕ ਪਈ।

ਕੋਈ ਦੇਵਕੀ ਮਾਤਾ ਦੇ ਦਰਸ਼ਨਾਂ ਨੂੰ ਆਇਆ ਏ।
ਕਹਿੰਦਾ ਕਲਜੁਗੀ ਕੰਸਾ ਓਏ ਕੀ ਕਹਿਰ ਕਮਾਈਆ।
ਉਹ ਵਿਲਕਦਾ ਚਲਾ ਗਿਆ ਜੀ ਹੋਏ ਦਰਸ ਨਹੀਂ।
ਇਹਨਾਂ ਦੁਸ਼ਟਾਂ ਲੋਕਾਂ ਨੂੰ ਮਾਂ ਦੀ ਸਮਝ ਨਹੀਂ।
ਜਿਸ ਮਾਂ ਵਿਚੋਂ ਦੁਨੀਆਂ ਨੂੰ ਖੁਦਾ ਦੀ ਝਲਕ ਪਈ।

ਕੋਈ ਚਿੰਤਪੁਰਨੀ ਸਮਝੇ ਕੋਈ ਵੈਸ਼ਨੋ ਕਹਿੰਦਾ ਸੀ।
ਕੋਈ ਕਹਿ ਮਾਤਾ ਗੁਜਰੀ ਦਾ ਭੁਲੇਖਾ ਪੈਂਦਾ ਸੀ।
ਪਰ ਇਹਨਾਂ ਮੁਰਦਿਆਂ ਨੂੰ ਕੋਈ ਵੀ ਸ਼ਰਮ ਨਹੀਂ।
ਇਹਨਾਂ ਦੁਸ਼ਟਾਂ ਲੋਕਾਂ ਨੂੰ ਮਾਂ ਦੀ ਸਮਝ ਨਹੀਂ।
ਜਿਸ ਮਾਂ ਵਿਚੋਂ ਦੁਨੀਆ ਨੂੰ ਖੁਦਾ ਦੀ ਝਲਕ ਪਈ।

ਇਹ ਤੀਰ ਜੁਦਾਈ ਦਾ ਜਿਨ੍ਹਾਂ ਨੂੰ ਲੱਗਦਾ ਏ।
ਉਹ ਭੈਣੀ ਸਾਹਿਬ ਘੁੰਮੀ ਜਾਵੇ ਪਤਾਲੀਂ ਲੱਭਦਾ ਏ।
ਉਹ ਲੰਗਰ ਤੋਂ ਗਊਸ਼ਾਲਾ ਨੂੰ ਜਾ ਜਾ ਭੱਜਦਾ ਏ।
ਨਾਂ ਉਸ ਨੂੰ ਕੁਝ ਲਭਿਆ ਸੀ, ਅੱਖੀਆਂ ਛਲਕ ਪਈ।
ਇਹਨਾਂ ਦੁਸ਼ਟਾਂ ਲੋਕਾਂ ਨੂੰ ਮਾਂ ਦੀ ਸਮਝ ਨਹੀਂ।
ਜਿਸ ਮਾਂ ਵਿਚੋਂ ਦੁਨੀਆਂ ਨੂੰ ਖੁਦਾ ਦੀ ਝਲਕ ਪਈ।

ਮੋ.- 98789-75930

ਰਿਵੀਊ

# ਸਪਤਾਹਿਕ 'ਸਤਿਜੁਗ' ਦਾ
# ਸ੍ਰੀ ਸਤਿਗੁਰੂ ਰਾਮ ਸਿੰਘ ਜੀ ੨੦੦ਵਾਂ ਵਰ੍ਹਾ ਵਿਸ਼ੇਸ਼ ਅੰਕ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅਵਤਾਰ ਧਾਰਿਆਂ ੨੦੦ ਵਰ੍ਹਾ ਹੋ ਗਿਆ ਹੈ। ਇਸ ਸਮੇਂ ਵਿਚ ਸਾਡੇ ਪਿਓ, ਦਾਦੇ ਵੀ ਚਲ ਵਸੇ। ਕਈ ਨਾਮਧਾਰੀਆਂ ਦੀਆਂ ਤਾਂ ਬਚੀਆਂ ਖੁਚੀਆਂ ਜ਼ਿੰਦਗੀਆਂ ਸਤਿਗੁਰੂ ਜੀ ਦੇ ੧੯੭੨ ਈ. ਵਿਚ ਪਰਦੇਸ ਗਵਨ ਤੋਂ ਬਾਅਦ, ਇਕ ਬ੍ਰਿਹੋਂ ਦੀ ਅਸਿਹ ਤੜਪ ਵਿਚ ਹੀ ਬਤੀਤ ਹੋ ਗਈਆਂ। ਜਿਨ੍ਹਾਂ ਨੇ ਸ੍ਰੀ ਸਤਿਗੁਰੂ ਜੀ ਦੇ ਪਰਤੱਖ ਦਰਸ਼ਨ ਕੀਤੇ ਹੋਣਗੇ, ਉਹ ਤਾਂ ਨਹੀਂ ਰਹੇ, ਪਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਦੇ ਸਿੱਖਾਂ ਵਿਚ ਜੋ ਸਿੱਕ ਸਤਿਗੁਰੂ ਰਾਮ ਸਿੰਘ ਨੂੰ ਮਿਲਣ ਦੀ ਲੱਗੀ ਰਹੀ, ਉਹ ਸ਼ਾਇਦ ਹੁਣ ਦੇ ਸਿੱਖਾਂ ਵਿਚ ਉਹ ਝਲਕ ਕੁਝ ਘੱਟ ਹੀ ਨਜ਼ਰ ਆਉਂਦੀ ਹੈ। ਇਤਨਾ ਸਮਾਂ ਬਤੀਤ ਹੋਣ ਤੇ ਹਜ਼ੂਰ ਦੀ ਉਮਰ ਉਤੇ ਵੀ ਕਈਆਂ ਨੂੰ ਕਿੰਤੂ ਪ੍ਰੰਤੂ ਹੋ ਜਾਣਾ ਸੁਭਾਵਕ ਹੀ ਹੈ, ਪਰ ਜੋ ਆਪਣੇ ਮੌਜੂਦਾ ਸਤਿਗੁਰੂ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਅਤੇ ਬਿਅੰਤ ਸਤਿਗੁਰੂ ਜਗਜੀਤ ਸਿੰਘ ਉਤੇ ਪੂਰਨ ਵਿਸ਼ਵਾਸ ਰੱਖਦੇ ਹਨ, ਉਹ ਜਾਣਦੇ ਹਨ ਕਿ ਸਤਿਗੁਰੂ ਜੀ ਦੇ 'ਵਾਪਸ ਆਉਣ ਦੇ ਬਚਨ' ਜ਼ਰੂਰ ਪੂਰਨ ਹੋਣਗੇ। ਉਨ੍ਹਾਂ ਦੀ ਉਮਰ ਬਾਰੇ ਸੌ ਸਾਖੀ ਵਿਚ ਅੰਕਿਤ ਹੈ, 'ਪੰਚ ਪਚਾਸ ਦੇਹ ਰਹਿ ਸੰਦਾ', ਜਾਣੀ ਕਿ 'ਸ੍ਰੀ ਸਤਿਗੁਰੂ ਜੀ ਦੀ ਦੁਨੀਆਵੀ ਉਮਰ ੨੫੦ ਵਰ੍ਹਾ ਹੈ', ਅਤੇ ਇਸ ਤੇ ਪੂਰਨ ਅਤੇ ਅਟੱਲ ਯਕੀਨ ਨਾਮਧਾਰੀ ਪੰਥ ਨੂੰ ਆਪਣੇ ਸਤਿਗੁਰੂ ਦੀ ਅਗਵਾਈ ਹੇਠ ਹਮੇਸ਼ਾ ਰਿਹਾ ਹੈ ਅਤੇ ਰਹੇਗਾ।

ਸਮਾਂ ਬਹੁਤ ਹੀ ਬਲਵਾਨ ਹੁੰਦਾ ਹੈ ਅਤੇ ਉਹ ਆਪਣਾ ਸਮਾਂ ਆਪ ਹੀ ਨੀਅਤ ਕਰਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪ ਅਕਾਲ ਰੂਪ ਹਨ ਅਤੇ ਸਾਡੀ ਸੋਚ ਯਾ ਦਲੀਲ ਤੋਂ ਬਾਹਰ ਹਨ। ਉਨ੍ਹਾਂ ਦਾ ਵਾਪਸ ਆਗਮਨ ਕਦੋਂ ਅਤੇ ਕਿਵੇਂ ਹੋਵੇਗਾ, ਉਹੋ ਹੀ ਜਾਣਦੇ ਹਨ। ਪਰ ਇਕ ਗੱਲ ਜ਼ਰੂਰ ਹੈ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਪਵਿੱਤ੍ਰ ਪ੍ਰਵਚਨਾਂ ਅਨੁਸਾਰ 'ਜਿਨ੍ਹਾ ਦੇ ੯੦ ਬਚਨ ਪੂਰੇ ਹੋ ਗਏ ਹਨ, ਉਨ੍ਹਾਂ ਦੇ ਬਾਕੀ ੧੦ ਪੂਰਨ ਹੋਣ ਤੋਂ ਨਹੀਂ ਰਹਿ ਸਕਦੇ'। ਅੱਜ ਅਟੱਲ ਪ੍ਰਤਾਪੀ ਦੇ ਇਨ੍ਹਾਂ ਅਮਰ ਬਚਨਾਂ ਨੂੰ ਮਨ ਵਿਚ ਧਾਰਨ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ੨੦੦ ਸਾਲ ਉਮਰ ਨੂੰ ਸਮਰਪਿਤ ਇਹ ਵਿਸ਼ੇਸ਼ ਅੰਕ ਪੰਥ ਦੀ ਨਜ਼ਰ ਕੀਤਾ ਜਾ ਰਿਹਾ ਹੈ।

ਕਹਾਵਤ ਹੈ ਕਿ 'ਘਰ ਦਾ ਭਾਗ ਡਿਓੜੀ ਤੋਂ ਪਤਾ ਲੱਗ ਜਾਂਦਾ ਹੈ'। ਇਸ ਅੰਕ ਦਾ ਆਗਾਜ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਹੁਤ ਹੀ ਪ੍ਰਭਾਵਸ਼ਾਲੀ ਚਿੱਤਰ ਤੋਂ ਆਰੰਭ ਹੁੰਦਾ ਹੈ ਅਤੇ ਅੰਤ ਉਸ ਚਿੱਤਰ ਤੇ ਹੁੰਦਾ ਹੈ ਜਿਥੇ ਸਤਿਗੁਰੂ ਰਾਮ ਸਿੰਘ ਜੀ ਆਪਣੀਆਂ ਰੋਂਦੀਆਂ, ਕੁਰਲਾਉਂਦੀਆਂ ਸੰਗਤਾਂ ਨੂੰ ਛੱਡਕੇ ਆਪਣੇ ਅਨੋਖੇ ਅਤੇ ਕਰੁਣਾਮਈ ਬਣਵਾਸ ਤੇ ਚਾਲੇ ਪਾ ਰਹੇ ਹਨ। ਸੰਗਤ ਦੀ ਇਹ ਬਿਹਬਲਤਾ ਦਾ ਨਜ਼ਾਰਾ, ਚਿਤਰਕਾਰ ਨੇ ਬਾਖੂਬੀ ਚਿਤਰਿਆ ਹੈ ਜਿਸ ਵਿਚ ਸੰਗਤ ਦੇ ਅੰਦਰੂਨੀ ਵਲਵਲੇ ਅਤੇ ਅਸਹਿ ਕਸ਼ਟ ਸਾਫ ਨਜ਼ਰ ਆਉਂਦੇ ਹਨ ਅਤੇ ਕੋਈ ਵੀ ਨਾਮਧਾਰੀ ਇਸ ਕਰੁਣਾਮਈ ਦ੍ਰਿਸ਼ ਨੂੰ ਵੇਖ ਕੇ ਆਪਣੇ ਹੰਝੂਆਂ ਦਾ ਹੜ੍ਹ ਨਹੀਂ ਰੋਕ ਸਕੇਗਾ ਅਤੇ ਖਾਸ ਕਰਕੇ ਜਿਨ੍ਹਾਂ ਆਪਣੇ ਸਤਿਗੁਰੂ ਦਾ ਵਿਛੋੜਾ ਆਪਣੇ ਅੰਗ ਅੰਗ ਵਿਚ ਜਜ਼ਬ ਕੀਤਾ ਹੋਇਆ ਹੈ। 'ਤੂੰ ਕਦ ਆਵੇਂਗਾ?' 'ਕਦ ਤੇਰੇ ਦਰਸ਼ਨ ਹੋਣਗੇ?' ਇਹੋ ਜਹੇ ਅਨੇਕਾਂ ਸਵਾਲ ਸਾਡੇ ਜ਼ਹਿਨ ਵਿਚ ਅੱਜ ਵੀ ਸਮੋਏ ਹੋਏ ਨੇ।

ਖੈਰ, ਆਈਏ ਹੁਣ ਅੰਕ ਦੇ ਵੱਲ, ਜਿਸਦੀ ਆਰੰਭਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਕ ਹੁਕਮਨਾਮੇ ਤੋਂ ਸ਼ੁਰੂ ਹੁੰਦੀ ਹੈ। ਪਹਿਲੇ ਸਫੇ ਸੁਸ਼ੋਭਿਤ ਹਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮੌਜੂਦਾ ਸਤਿਗੁਰੂ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਰੂਹਾਨੀ ਪਰਵਚਨਾਂ ਅਤੇ ਉਪਦੇਸ਼ਾਂ ਨਾਲ ਜੋ ਇਕ ਸਿੱਖ ਦੀ ਆਤਮਿਕ ਅਵੱਸਥਾ ਨੂੰ ਟੁੰਬਦੀ ਹੈ।

ਆਰੰਭਕ ਲੇਖ ਹੈ 'ਧਾਰਮਿਕ ਅਤੇ ਰਾਜਨੀਤਕ ਵਿਚਾਰਾਂ ਦਾ ਵਿਕਾਸ' ਜੋ ਮਾਨਯੋਗ ਸ੍ਰੀ ਹੰਸਪਾਲ ਜੀ ਦਾ ਕਲਮਬੰਦ ਕੀਤਾ ਹੋਇਆ ਹੈ, ਜਿਸਦਾ ਮੂਲ ਮੰਤਵ ਉਸਦੇ ਸਿਰਲੇਖ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ, ਪਰ 'ਪੰਜਾਬੀਅਤ ਲਈ ਗੁਰੂ ਰਾਮ ਸਿੰਘ ਦਾ ਉਪਰਾਲਾ ਇਨ੍ਹਾਂ ਅਖਰਾਂ ਵਿਚ ਵਿਦਮਾਨ ਹੈ:-

"ਅੰਗਰੇਜ਼ ਦੇ ਨਾਲ ਹੀ ਬੜੇ ਜ਼ੋਰ ਨਾਲ ਅੰਗਰੇਜ਼ੀ ਭਾਸ਼ਾ ਦੇ ਅੰਗਰੇਜ਼ੀ ਸਾਹਿਤ ਦਾ ਪ੍ਰਚਾਰ ਪੰਜਾਬ ਵਿਚ ਸ਼ੁਰੂ ਹੋ ਜਾਂਦਾ ਹੈ। ਉਰਦੂ ਫ਼ਾਰਸੀ ਪੰਜਾਬ ਦੀ ਮੁਢਲੀ ਸਿੱਖਿਆ ਦਾ ਅੰਗ ਬਣਨੀ ਸ਼ੁਰੂ ਹੋ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਦੇ ਸਮੇਂ ਵਾਲੀ ਭਾਸ਼ਾ ਸਮੱਸਿਆ ਪੈਦਾ ਹੋ ਜਾਂਦੀ ਹੈ। ਇਹਨਾਂ ਸਮਿਆਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬੀ ਸਾਹਿਤ ਰਚਣ ਲਈ ਪੁਰਜ਼ੋਰ ਢੰਗ ਨਾਲ ਨਾਮਧਾਰੀ ਸਿੱਖਾਂ ਨੂੰ ਪ੍ਰੇਰਣਾ ਦਿੱਤੀ।"

ਸੁੰਦਰ ਲੇਖਾਂ ਅਤੇ ਕਵਿਤਾਵਾਂ ਨਾਲ ਲਬਰੇਜ਼ ਇਹ ਅੰਕ ਵਿਦਵਾਨਾਂ ਦੀਆਂ ਦਿਲੀ ਤਰੰਗਾਂ ਅਤੇ ਵਲਵਲਿਆਂ ਦਾ ਸੰਪੂਰਣ ਲਖਾਇਕ ਹੈ। ਇਸ ਵਿਚ ਜੋ ਲੇਖਾਂ ਦੀ ਭਰਮਾਰ ਹੈ ਉਹ ਤਕਰੀਬਨ ਗੁਰੂ ਰਾਮ ਸਿੰਘ ਜੀ ਵੇਲੇ ਦੇ ਸਾਰੇ ਪਹਿਲੂ, ਧਾਰਮਿਕ ਅਤੇ ਰਾਜਨੀਤਕ ਪੱਖ ਵੱਖ ਵੱਖ ਲੇਖਾਂ ਦੁਆਰਾ ਉਜਾਗਰ ਕੀਤੇ ਗਏ ਹਨ। ਮਿਸਾਲ ਦੇ ਤੌਰ ਤੇ ਡਾ : ਧਰਮ ਸਿੰਘ ਦਾ ਲੇਖ, 'ਇਸਤ੍ਰੀ ਉਧਾਰ ਲਈ ਕੀਤੇ ਗਏ ਉਪਰਾਲੇ', 'ਸੰਤ ਖਾਲਸੇ ਦਾ ਸਾਜਣਾ' ਸਵਰਨ ਸਿੰਘ ਵਿਰਕ ਦੀ ਕਲਮ ਤੋਂ, 'ਬੇਟੀ ਬਚਾਓ ਬੇਟੀ ਪੜ੍ਹਾਓ' ਇਕ ਅਹਿਮ ਲੇਖ ਸਾਧੂ ਸਿੰਘ ਕਿਸਾਨ ਦਾ, ਦੇਵਿੰਦਰ ਸਿੰਘ ਗਿੱਲ ਦਾ ਲੇਖ 'ਗੁਰਮਤਿ ਅਨੰਦ ਵਿਆਹ ਦੀ ਅਰੰਭਤਾ'। 'ਕੂਕਾ ਅੰਦੋਲਨ' ਜਸਵਿੰਦਰ ਸਿੰਘ ਹਿਸਟੋਰਿਅਨ ਦੀ ਕਲਮ ਤੋਂ, ਮਹੱਤਵ ਪੂਰਨ ਲੇਖ ਗੁਰਦੇਵ ਸਿੰਘ ਚੀਮਾ ਜੀ ਦਾ, 'ਸਤਿਗੁਰੂ ਜੀ ਦਾ ਦੇਸ਼ ਆਜ਼ਾਦੀ ਵਿਚ ਵਿਸ਼ੇਸ਼ ਯੋਗਦਾਨ', 'ਗੌਰਵਮਈ ਹੋਲਾ ਅਨੰਦਪੁਰ ਸਾਹਿਬ ਦਾ' ਸੰਤ ਤਾਰਾ ਸਿੰਘ ਅਨਜਾਣ ਦੀ ਕਲਮ ਤੋਂ ਲੇਖ ਅੰਕ ਨੂੰ ਚਾਰ ਚੰਨ ਲਾਉਂਦੇ ਹਨ।

ਅੰਕ ਦੇ ਹਿੰਦੀ ਅਤੇ ਅੰਗਰੇਜ਼ੀ ਦੇ ਲੇਖ ਵੀ ਇਸ ਦੀ ਪ੍ਰਭਤਾ ਨੂੰ ਨਿਖਾਰਦੇ ਹਨ। ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਦਾ ਕ੍ਰਾਂਤੀਕਾਰੀ ਅਤੇ ਰੂਹਾਨੀ ਜੀਵਨ ੨੭ ਚਿਤਰਾਂ ਵਿਚ ਇਸ ਅੰਕ ਦੇ ਮੱਧ ਵਿਚ ਵਿਦਮਾਨ ਹੈ। ਇਹ ਤਸਵੀਰਾਂ ਵੇਖਣ ਨਾਲ ਹੀ ਉਸ ਸਦੂ ਦੇ ਕੱਦ ਵਰਗੇ, ਜਿਸਦੀ ਦੈਵੀ ਤੱਕਣੀ ਸਾਡੇ ਸੀਨੇ ਠਾਰਦੀ ਹੈ, ਦਾ ਗੌਰਵਮਈ ਇਤਿਹਾਸ ਫਿਲਮ ਦੀ ਤਰ੍ਹਾਂ ਸਾਹਮਣੇ ਆ ਜਾਂਦਾ ਹੈ।

ਇਸ ਦੇ ਸੰਪਾਦਕ ਸੰਤ ਤਾਰਾ ਸਿੰਘ ਅਨਜਾਣ ਅਤੇ ਸ੍ਰੀ ਹੰਸਪਾਲ ਜੀ ਵਧਾਈ ਦੇ ਪਾਤਰ ਹਨ ਇਸ ਸ਼ਾਹਕਾਰ ਦੇ, ਜਿਸਨੇ ਮਨ ਦੀਆਂ ਤਰੰਗਾਂ ਨੂੰ ਮਾਰੂ ਅਤੇ ਬਸੰਤ ਰਾਗਾਂ ਨਾਲ ਲਬਾ ਲਬ ਕਰ ਦਿਤਾ ਹੈ।

*— ਹਰਜਿੰਦਰ ਸਿੰਘ 'ਕੰਵਲ'*

## ਮਮਤਾ ਦੀ ਮੂਰਤ

*—ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ*

ਪਰਮਾਤਮਾ ਅਤੇ ਮਾਂ ਦੇ ਸਰੂਪ ਇਕ ਦੂਜੇ ਤੋਂ ਅਲੱਗ ਨਹੀਂ ਹਨ। ਮਾਤਾ ਜਨਮ ਦੇਂਦੀ ਹੈ, ਬੱਚੇ ਦੀ ਪਾਲਣਾ ਕਰਦੀ ਹੈ, ਉਸਦਾ ਪੋਸ਼ਣ ਕਰਦੀ ਹੈ। ਪਰਮਾਤਮਾ ਉਸਦੇ ਲੇਖ ਲਿਖਦਾ ਹੈ। ਮਾਂ ਪਰਮਾਤਮਾ ਦਾ ਸਰਗੁਣ ਰੂਪ ਹੈ। ਮਾਂ ਹਮੇਸ਼ਾ ਬੱਚੇ ਦਾ ਭਲਾ ਸੋਚਦੀ ਹੈ, ਬੱਚੇ ਤੇ ਕਿੰਨੇ ਵੀ ਦੁੱਖ ਆਏ ਹੋਣ, ਮਨ ਦੁਖੀ ਹੋਵੇ, ਮਾਂ ਇਕ ਵਾਰੀ ਬੱਚੇ ਨੂੰ ਗਲਵਕੜੀ ਵਿਚ ਲੈ ਕੇ ਪਿਆਰ ਕਰ ਲਵੇ ਤਾਂ ਬਚੇ ਦੇ ਸਾਰੇ ਦੁੱਖ ਬਿਪਤਾ ਦੂਰ ਹੋ ਜਾਂਦੇ ਹਨ। ਮਾਂ, ਇਕ ਐਸਾ ਘਣ ਛਾਵਾਂ ਬੂਟਾ ਹੈ ਜਿਸਦੀ ਤੁਲਨਾ ਕਿਸੇ ਹੋਰ ਨਾਲ ਨਹੀਂ ਕੀਤੀ ਜਾ ਸਕਦੀ ਜੋ ਸਦਾ ਬੱਚਿਆਂ ਦਾ ਭਲਾ ਹੀ ਲੋਚਦੀ ਹੈ। ਅਤੇ ਉਹਨਾਂ ਨੂੰ ਸਚੇ ਮਾਰਗ ਤੇ ਚਲਣ ਦੀ ਪਰੇਰਨਾ ਕਰਦੀ ਹੈ।

ਐਸੇ ਹੀ ਨਾਮਧਾਰੀ ਪੰਥ ਦੀ ਮਾਤਾ, ਮਾਤਾ ਚੰਦ ਕੌਰ ਜੀ ਸਨ ਜਿਹਨਾਂ ਨੇ ਨਾਮਧਾਰੀ ਸੰਗਤ ਨੂੰ ਬੱਚਿਆਂ-ਧੀਆਂ, ਪੁੱਤਰਾਂ ਵਾਂਗ ਪਿਆਰ ਕੀਤਾ ਅਤੇ ਸੰਗਤ ਲਈ ਦਿਨ ਰਾਤ ਸੇਵਾ ਕੀਤੀ। ਭਾਵੇਂ ਲੰਗਰ ਵਿਚ ਪ੍ਰਸ਼ਾਦੇ ਪਕਾਉਣੇ ਹੋਣ, ਭਾਵੇਂ ਤਬੇਲੇ ਵਿਚ ਡੰਗਰ ਗਊਆਂ ਸਾਂਭਣੀਆਂ ਹੋਣ ਅਤੇ ਜਿਥੇ ਹੋਰ ਸੰਗਤ-ਸੇਵਕ ਅੱਕ ਥੱਕ ਜਾਂਦੇ ਹੁੰਦੇ ਸਨ, ਉਥੇ ਮਾਤਾ ਜੀ ਅਗੇ ਹੋਕੇ ਸੇਵਾ ਵਿਚ ਡਟ ਜਾਇਆ ਕਰਦੇ ਸਨ। ਉਹਨਾਂ ਨੂੰ ਸੇਵਾ ਕਰਦਿਆਂ ਦੇਖਕੇ ਸਿੱਖ-ਸੇਵਕ ਵੀ ਆਪਣਾ ਥਕੇਵਾਂ ਤੇ ਅਕੇਵਾਂ ਭੁਲ ਜਾਂਦੇ ਸਨ ਅਤੇ ਫਿਰ ਸਾਰੇ ਸੇਵਾਂ ਦੇ ਕਾਰਜ ਸੰਪੂਰਨ ਹੋ ਜਾਂਦੇ।

ਸ੍ਰੀ ਭੈਣੀ ਸਾਹਿਬ ਵਿਚ ਜਿੰਨਾ ਵੀ ਇਮਾਰਤਸਾਜ਼ੀ ਦਾ ਨਵ-ਨਿਰਮਾਣ ਹੋਇਆ ਹੈ, ਇਤਿਹਾਸਕ ਇਮਾਰਤਾਂ ਅਤੇ ਸਤਿਗੁਰੂ ਜੀ ਦੀ ਕੋਠੀ ਨਵੇਂ ਰੂਪ ਵਿਚ ਤਿਆਰ ਹੋਏ ਹਨ, ਉਹਨਾਂ ਨੂੰ ਤਿਆਰ ਕਰਨ ਵਿਚ ਮਾਤਾ ਚੰਦ ਕੌਰ ਜੀ ਨੇ ਯੋਗਦਾਨ

ਪਾਇਆ ਹੈ ਜਾਂ ਇਝ ਕਹੋ ਕਿ ਉਹਨਾਂ ਦੀ ਕਿਰਪਾ ਅਤੇ ਉਤਸ਼ਾਹ ਨਾਲ ਇਹ ਸਾਰਾ ਕਾਰਜ ਅੰਤਮ ਛੋਹਾਂ ਤਕ ਪਹੁੰਚਿਆ ਹੈ। ਇਹ ਕਿਸੇ ਨੂੰ ਪਤਾ ਨਹੀਂ ਸੀ ਕਿ ਮਾਤਾ ਜੀ ਅਚਨਚੇਤ ਸ਼ਹੀਦੀਆਂ ਪਾ ਜਾਣਗੇ। ਦੋ ਪਾਗਲ ਇਨਸਾਨਾਂ ਨੇ 4 ਅਪਰੈਲ 2016 ਨੂੰ ਮਾਤਾ ਜੀ ਨੂੰ ਸ੍ਰੀ ਭੈਣੀ ਸਾਹਿਬ ਸ਼ਹੀਦ ਕਰਕੇ ਨਾਮਧਾਰੀ ਪੰਥ ਨੂੰ ਸਦਾ ਲਈ ਮਾਤਾ ਜੀ ਦੇ ਪਿਆਰ ਅਤੇ ਕਿਰਪਾ ਤੋਂ ਵਿਹੂਣੇ ਕਰ ਦਿਤਾ ਹੈ।

ਮਾਤਾ ਜੀ ਦੀ ਅਦੁਤੀ ਸਖਸ਼ੀਅਤ ਬਾਰੇ ਸਭ ਤੋਂ ਪਹਿਲਾਂ ਪੁਸਤਕ ਰੂਪ ਵਿਚ ਬਹੁ ਚਰਚਿਤ ਕਵੀਸ਼ਰ ਤੇ ਵਾਰਤਕ ਲੇਖਕ ਗੁਰਸੇਵਕ ਸਿੰਘ ਢਿਲੋਂ "ਕਸੇਲ" ਨੇ ਸ਼ਰਧਾਂਜਲੀ ਭੇਟ ਕਰਨ ਵਿਚ ਪਹਿਲ ਕੀਤੀ ਹੈ। ਭਾਵੇਂ ਇਸ ਤੋਂ ਪਹਿਲਾਂ ਕੁਝ ਰਸਾਲਿਆਂ ਤੇ ਅਖਬਾਰਾਂ ਨੇ ਮਾਤਾ ਜੀ ਨੂੰ ਇਕ ਦੋ ਲਿਖਤਾਂ ਰਾਹੀਂ ਸ਼ਰਧਾਂਜਲੀ ਭੇਟ ਕਰਨ ਦੀ ਕੋਸ਼ਿਸ਼ ਕੀਤੀ ਸੀ। ਪਰੰਤੂ ਪਹਿਲੀ ਵਾਰ ਕਵੀਸ਼ਰ ਗੁਰਸੇਵਕ ਸਿੰਘ ਢਿਲੋਂ ਨੇ ਐਡਾ ਵੱਡਾ ਹੰਭਲਾ ਮਾਰਿਆ ਹੈ ਕਿ ਲਗਭਗ 88 ਸਫ਼ੇ ਦੇ ਵਡੇ ਆਕਾਰ ਦੀ ਆਰਟ ਪੇਪਰ ਤੇ ਪੁਸਤਕ 'ਮਮਤਾ ਦੀ ਮੂਰਤ' ਛਾਪ ਕੇ ਲਗ ਭਗ 27 ਲੇਖਕਾਂ ਤੇ ਕਵੀਆਂ ਦੀਆਂ ਰਚਨਾਵਾਂ ਇਕ ਥਾਂ ਮਾਲਾ ਵਿਚ ਪਰੋ ਕੇ ਮਾਤਾ ਜੀ ਦੀ ਅਦੁਤੀ ਸਖਸ਼ੀਅਤ ਦੇ ਅਦੁਤੀ ਸੇਵਾ ਭਰਪੂਰ ਕਾਰਜਾਂ ਬਾਰੇ ਪਾਠਕਾਂ ਨੂੰ ਦਸਣ ਦੀ ਕੋਸ਼ਿਸ਼ ਕੀਤੀ ਹੈ। ਜਾਂ ਫਿਰ ਇਝ ਕਹੋ ਕਿ ਉਹਨਾਂ ਦੀ ਬੇਮਿਸਾਲ ਸੇਵਾ ਕਾਰਜਾਂ ਨੂੰ ਸਾਹਿਤ ਜਗਤ ਵਿਚ ਸਦਾ ਲਈ ਅਮਰ ਕਰ ਦਿਤਾ ਹੈ। ਉਹਨਾਂ ਦੇ ਨਾਲ ਜਥੇਦਾਰ ਕਮਾਲ ਸਿੰਘ ਕਮਾਲ ਨੇ ਭਰਪੂਰ ਸਾਥ ਦਿੱਤਾ ਹੈ ਅਤੇ ਪੁਸਤਕ ਦੇ ਪ੍ਰਕਾਸ਼ਕ ਸਾਹਿਤ ਸਭਾ ਸ੍ਰੀ ਭੈਣੀ ਸਾਹਿਬ (ਲੁਧਿਆਣਾ) ਬਣੇ ਹਨ। ਇਸ ਸਾਹਿਤ ਸਭ ਨੇ ਕੁਝ ਸਮੇਂ ਵਿਚ ਅਨੇਕ ਪ੍ਰਕਾਸ਼ਨ ਸਹਿਤ ਜਗਤ ਨੂੰ ਦੇਕੇ ਸਾਹਿਤ ਜਗਤ ਵਿਚ ਆਪਣੀ ਆਦਰ ਯੋਗ ਜਗ੍ਹਾ ਬਣਾ ਲਈ ਹੈ।

ਮਾਤਾ ਜੀ ਦੀ ਅਦੁਤੀ ਘਾਲਣਾ ਬਾਰੇ ਹਰ ਪੱਖ ਤੋਂ ਗਿਆਨ ਭਰਪੂਰ ਪੰਥ ਦਾ ਮਾਰਗ ਦਰਸ਼ਨ ਕਰਨ ਵਾਲੇ ਸਤਿਗੁਰੂ ਉਦੇ ਸਿੰਘ ਜੀ ਦਾ ਉਪਦੇਸ਼ ਪ੍ਰਕਾਸ਼ਤ ਹੋਇਆ ਹੈ ਜੋ ਢੱਠੇ ਹੋਏ ਮਨ ਨੂੰ ਧਰਵਾਸ ਬਖਸ਼ਦਾ ਹੈ। ਫਿਰ ਅਗਲੇ ਸਫਿਆਂ ਤੇ ਬਹੁ ਚਰਚਿਤ ਵਿਦਵਾਨ ਸੁਵਰਨ ਸਿੰਘ ਵਿਰਕ ਕਾਮਰੇਡ ਸਾਹਿਬ ਜੀ ਦਾ ਖੋਜ ਭਰਪੂਰ ਲੇਖ ਪ੍ਰਕਾਸ਼ਤ ਕੀਤਾ ਗਿਆ ਹੈ, ਜੋ ਮਾਤਾ ਜੀ ਦੀ ਘਾਲ ਕਮਾਈ ਬਾਰੇ ਪਾਠਕਾਂ ਨੂੰ ਅੱਛੀ ਮਾਲੂਮਾਤ ਬਖਸ਼ਦਾ ਹੈ। ਇਸ ਤੋਂ ਅੱਗੇ ਮੇਰਾ-(ਦੇਵਿੰਦਰ ਸਿੰਘ ਗਿੱਲ ਜੀਆਨੱਥਾ) ਦਾ ਛੋਟਾ ਜਿਹਾ ਨਿਗੂਣਾ ਜਿਹਾ ਲੇਖ ਹੈ। ਇਸ ਤੋਂ ਬਾਅਦ ਪੁਸਤਕ ਦੇ ਵਿਦਵਾਨ ਸੰਪਾਦਕ ਕਵੀਸ਼ਰ ਸਾਹਿਬ ਗੁਰਸੇਵਕ ਸਿੰਘ ਢਿਲੋਂ ਜੀ ਦਾ ਲੇਖ ਅਤੇ ਅੰਤ ਵਿਚ ਸੰਤ ਗੁਰਦੇਵ ਸਿੰਘ ਚੀਮਾ ਅਤੇ ਡਾਕਟਰ ਰਜਵੰਤ ਕੌਰ ਜੀ ਦੇ ਗਿਆਨ ਭਰਪੂਰ ਲੇਖ ਪ੍ਰਕਾਸ਼ਤ ਹੋਏ ਹਨ। ਇਹ ਮਾਤਾ ਜੀ ਬਾਰੇ ਗਿਆਨ ਭਰਪੂਰ ਵਾਰਤਿਕ ਰਚਨਾਵਾਂ ਹਨ।

ਇਹਨਾਂ ਤੋਂ ਬਿਨਾਂ ਪ੍ਰਸਿਧ ਕਵੀਆਂ ਮਾਸਟਰ ਤੇਲੂ ਰਾਮ ਕੁਹਾੜਾ, ਗੁਰਸੇਵਕ ਸਿੰਘ ਢਿਲੋਂ, ਗੁਰਭਜਨ ਸਿੰਘ ਗਿੱਲ, ਰਾਜਿੰਦਰ ਕੌਰ ਪੰਨੂੰ, ਤ੍ਰੈਲੋਚਨ ਲੋਚੀ, ਸੂਬਾ ਬਲਵਿੰਦਰ ਸਿੰਘ ਝੱਲ, ਜਗਵੀਰ ਸਿੰਘ ਵਿੱਕੀ, ਗਗਨ ਦੀਪ ਕੌਰ ਸਿਵੀਆ, ਸੁਲੱਖਣ ਸਿੰਘ ਅਟਵਾਲ, ਕਮਲ ਚੰਦ ਧੀਰ, ਜਰਨੈਲ ਸਿੰਘ ਰਾੜਾ, ਪਰਮਜੀਤ ਸਿੰਘ ਰਾਏ, ਭੁਪਿੰਦਰ ਸਿੰਘ ਚੀਮਾ, ਹਰਬੰਸ ਸਿੰਘ ਗੋਲਡੀ, ਬਲੰਵਤ ਸਿੰਘ ਵਿਰਕ, ਸ੍ਰ. ਸੇਵਾ ਸਿੰਘ, ਬੀਬੀ ਜਸ਼ਨ ਪ੍ਰੀਤ ਕੌਰ ਭੰਗੂ, ਸੰਤ ਨਿਸ਼ਾਨ ਸਿੰਘ ਕਥਾਵਾਚਕ, ਸ੍ਰ. ਜਗਦੇਵ ਸਿੰਘ ਅਤੇ ਸ. ਬਲਰਾਜ ਸਿੰਘ ਆਦਿਕ ਨੇ ਆਪਣੀਆਂ ਕਵਿਤਾਵਾਂ ਰਾਹੀਂ ਮਾਤਾ ਜੀ ਦੀ ਘਾਲ ਕਮਾਈ ਨੂੰ ਯਾਦ ਕੀਤਾ ਹੈ ਅਤੇ ਪੁਸਤਕ ਨੂੰ ਹਰ ਪੱਖੋਂ ਯਾਦਗਾਰੀ ਬਣਾ ਦਿਤਾ ਹੈ। ਕਵੀਸ਼ਰ ਢਿਲੋਂ ਸਾਹਿਬ ਸੰਪਾਦਨ ਕਲਾ ਵਿਚ ਨਿਪੁੰਨ ਹਨ। ਪੁਸਤਕ ਦਾ ਸੈਟੱਅਪ ਬਹੁਤ ਸੁੰਦਰ ਹੈ, ਪੁਸਤਕ ਦੀ ਭੇਟਾ ਸਿਰਫ਼ ਇਕ ਸੌ ਰੁਪਏ ਹੈ। ਪਾਠਕਾਂ ਨੂੰ ਚਾਹੀਦਾ ਹੈ ਕਿ ਜਿੰਨੀ ਛੇਤੀ ਹੋ ਸਕੇ, ਸਤਿਜੁਗ ਅਖਬਾਰ ਸ੍ਰੀ ਭੈਣੀ ਸਾਹਿਬ ਦੇ ਦਫ਼ਤਰ ਤੋਂ ਇਹ ਮਮਤਾ ਦੀ ਮੂਰਤ ਪੁਸਤਕ ਖਰੀਦ ਕੇ ਉਸ ਨੂੰ ਪੜ੍ਹਨ ਤੇ ਸੰਭਾਲਣ ਦੀ ਕੋਸ਼ਿਸ਼ ਕਰਨ।

*—ਦੇਵਿੰਦਰ ਸਿੰਘ ਗਿਲ (ਜੀਆ ਨੱਥਾ)*

*ਮੋ.-094177-69103*

## ਪਾਠਕਾਂ ਦੇ ਧਿਆਨ ਹਿੱਤ

ਵਰਿਆਮ ਦੇ ਸੁਹਿਰਦ ਪਾਠਕਾਂ ਪ੍ਰਤੀ ਬੇਨਤੀ ਹੈ ਕਿ ਜਿਹੜੇ ਸੱਜਣਾਂ ਦੇ ਚੰਦੇ ਬਕਾਇਆ ਹੈ। ਚੰਦਾ ਭੇਜਣ ਦੀ ਕ੍ਰਿਪਾ ਕਰਨ ਤਾ ਕਿ ਉਹਨਾਂ ਨੂੰ ਵਰਿਆਮ ਨਿਰਵਿਘਨ ਜਾਰੀ ਰਹੇ। ਆਪ ਤੇ ਭਰਪੂਰ ਸਹਿਯੋਗ ਦੀ ਉਮੀਦ ਹੈ।

*-ਮੈਨੇਜਰ ਵਰਿਆਮ*

## ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਯੂ. ਕੇ. ਦੌਰਾ

*—ਅਨਜਾਣ ਸੱਗੂ*

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਮਿਹਰਾਂ ਦਾ ਮੀਂਹ ਵਰਸਾਇਆ ਅਤੇ ਇੱਕ ਹਫਤੇ ਲਈ ਯੂ.ਕੇ. ਦੀ ਸਾਧ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ। ਸਾਰੇ ਨਾਮਧਾਰੀ ਗੁਰਦੁਆਰਿਆਂ ਵਿਚ ਆਪ ਨੇ ਸਾਧ ਸੰਗਤ ਨੂੰ ਹੁਕਮ ਕੀਤਾ ਕਿ ਅੰਮ੍ਰਿਤ ਵੇਲੇ ਉਠਕੇ, ਕੇਸੀ ਇਸ਼ਨਾਨ ਕਰਕੇ ਨਾਮ ਜਪਣ ਵਿੱਚ ਹੀ ਮਨੁੱਖ ਦਾ ਭਲਾ ਹੈ ਸੋ ਤੁਸੀਂ ਇਸ ਦਾ ਪਲੱਾ ਫੜੀ ਰੱਖੋ।

ਪਹਿਲੇ ਪ੍ਰੋਗਰਾਮ 24-25 ਅਗਸਤ ਈਸਟ ਲੰਡਨ ਗੁਰਦੁਆਰੇ ਦੇ ਸਨ। ਏਥੋਂ ਦੀ ਵਿਸ਼ੇਸ਼ਤਾ ਇਹ ਸੀ ਕਿ ਏਥੇ ਚਰਨਜੀਵ ਸਿੰਘ ਚਾਨਾ ਦੇ ਗ੍ਰਿਹ ਵਿਖੇ ਆਪ ਜੀ ਦੀ ਹਜ਼ੂਰੀ ਵਿਚ ਸ਼ਾਸਤਰੀ ਸੰਗੀਤ ਦਾ ਪ੍ਰੋਗਰਾਮ ਹੋਇਆ ਜਿਸ ਵਿਚ ਕਲਾਕਾਰ, ਰਾਗੀ ਬਲਵੰਤ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਦੀਆਂ ਬਣਾਈਆਂ ਬੰਦਸ਼ਾਂ ਪੇਸ਼ ਕੀਤੀਆਂ, ਉਸਤਾਦ ਸੰਜੂ, ਤਲਵੀਨ ਸਿੰਘ ਆਦਿ ਨੇ ਤਬਲਾ ਪੇਸ਼ ਕੀਤਾ। ਹੋਰ ਕਲਾਕਾਰਾਂ ਦਾ ਵੀ ਪ੍ਰੋਗਰਾਮ ਸੀ। ਸਤਿਗੁਰੂ ਜੀ ਨੇ ਸਭ ਨੂੰ ਮਾਣ-ਸਨਮਾਣ ਬਖਸ਼ਿਆ।

ਏਥੇ ਹੋਏ ਮੋਹਿੰਦਰ ਸਿੰਘ ਬਾਹੜਾ ਸਪੁਤਰ ਸੂਬਾ ਮਨਜੀਤ ਸਿੰਘ ਬਾਹੜਾ ਤੇ ਬੀਬੀ ਕਰਤਾਰ ਕੌਰ ਸਪੁਤਰੀ ਸੁਰਗਵਾਸੀ ਕਮਲਜੀਤ ਸਿੰਘ ਚਾਨਾ ਦੇ ਅੰਨਦ ਕਾਰਜ ਪਿੱਛੋਂ ਇਸ ਨੂੰ ਰਜਿਸਟਰ ਕਰਨ ਆਏ ਅਧਿਕਾਰੀ ਦੇ ਰਜਿਸਟਰ ਉੱਤੇ ਗਵਾਹ ਦੀ ਥਾਂ ਸ੍ਰੀ ਸਤਿਗੁਰੂ ਜੀ ਨੇ ਦਸਤਖਤ ਕਰਨ ਦੀ ਕਿਰਪਾ ਕੀਤੀ।

ਲੈਸਟਰ 25 ਅਗਸਤ ਦੇ ਪਿਛਲੇ ਪਹਿਰ ਦੇ ਦਿਵਾਨ ਸਮੇਂ ਇੱਕ ਅੰਗਰੇਜ਼ ਬੀਬੀ ਜੋਇਨ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨਣ (Discources of Satguru Jagjit Singh) ਦੇ ਅੰਗਰੇਜ਼ੀ ਅਨੁਵਾਦ ਨੂੰ ਮਹਤਵਪੂਰਨ ਦਸਿਆ। ਉਸ ਨੇ ਕਿਹਾ, 'ਬਾਈਬਲ ਦੀ ਕਦਰ ਵੀ ਤਾਂ ਹੀ ਪਈ ਜਦ ਉਸਦਾ ਚਾਰ ਸੌ ਸਾਲ ਪਹਿਲਾਂ ਅੰਗਰੇਜ਼ੀ ਵਿਚ ਅਨੁਵਾਦ ਹੋਇਆ।' ਉਹ ਅਨੁਵਾਦ ਸਮੇਂ ਪ੍ਰਵਚਣਾਂ ਨਾਲ ਜੁੜੀ ਰਹੀ ਹੈ। (ਅਨੁਵਾਦ ਡਾ. ਗੁਰਮੁਖ ਸਿੰਘ ਨੇ ਕੀਤਾ ਹੈ) ਤਾਂ ਹੀ ਕਹਿ ਰਹੀ ਹੈ। ਸੋ ਇਸ ਦੀ ਕਦਰ ਵੀ ਵਧੇਗੀ।

26 ਅਗਸਤ ਨੂੰ ਲੀਡਜ਼ ਵਿਖੇ ਹੋਏ ਪ੍ਰੋਗਰਾਮ ਬਾਅਦ ਕੁਲਦੀਪ ਸਿੰਘ ਫਲੋਰਾ ਗੁਰਦਰਸ਼ਨ ਕੌਰ ਘਰ ਚਰਨ ਪਾਉਣ ਸਮੇਂ ਗੁਰਦਰਸ਼ਨ ਕੌਰ ਵਲੋਂ ਵਰਿਆਮ ਜੀ ਦੀ ਕੌਮਾ ਦੀ ਹਾਲਤ ਵਿਚ ਵੀ ਆਪ ਜੀ ਵਲੋਂ ਪੂਰਾ ਧਿਆਨ ਰੱਖਣ ਦਾ ਧੰਨਵਾਦ ਕਰਨ ਤੇ ਆਪ ਨੇ ਬਚਨ ਕੀਤਾ, "ਵਰਿਆਮ ਜੀ ਤੁਹਾਡੇ ਹੀ ਨਹੀਂ ਸਾਡੇ ਵੀ ਨੇ। ਉਹਨਾਂ ਨੇ ਓਨਾ ਤੁਹਾਡੇ ਲਈ ਨਹੀਂ ਕੀਤਾ ਜਿੰਨਾ ਪੰਥ ਲਈ ਕੀਤਾ ਹੈ।"

ਬਰਮਿੰਘਮ ਦੇ 27-28 ਦੇ ਪ੍ਰੋਗਰਾਮਾਂ ਦੀ ਵਿਸ਼ੇਸ਼ਤਾ ਸੀ ਕਿ ਵੱਖ-ਵੱਖ ਧਾਰਮਿਕ ਅਦਾਰਿਆਂ ਦੇ ਸਥਾਨਕ ਅਹੁਦੇਕਾਰ ਤੇ ਹੋਰ ਪਤਵੰਤੇ ਸਜਣ ਆਪ ਜੀ ਨੂੰ ਨਤਮਸਤਕ ਹੋਣ ਲਈ ਪਹੁੰਚੇ ਸਨ। ਉਹ ਸਵਾਮੀ ਨਾਰਾਇਣ ਸੱਚਖੰਡ ਨਾਨਕ ਧਾਮ ਆਦਿ ਤੋਂ ਸਨ। ਸੰਤ ਨਿਰੰਕਾਰੀ ਵਲੋਂ ਬਾਬਾ ਹਰਦੇਵ ਸਿੰਘ ਦੇ ਕਾਰ ਦੁਰਘਟਨਾ ਵਿਚ ਬ੍ਰਹਮਲੀਨ ਹੋਣ ਉਪਰੰਤ, ਪਰਵਾਰ ਤੇ ਸੰਗਤ ਨੂੰ ਧੀਰਜ ਦੇਣ ਲਈ ਦਿੱਲੀ ਪਹੁੰਚਣ ਤੇ ਆਪ ਜੀ ਦਾ ਸ਼ੁਕਰਾਨਾ ਕੀਤਾ ਗਿਆ।

ਏਥੇ ਹੋਏ ਸਤਿਗੁਰੂ ਜਗਜੀਤ ਸਿੰਘ ਯਾਦਗਾਰੀ ਫੁਟਬਾਲ ਟੂਰਨਾਮੈਂਟ ਸਮੇਂ ਸ੍ਰੀ ਸਤਿਗੁਰੂ ਜੀ ਨੇ ਅਸ਼ੀਰਵਾਦ ਦਿੱਤਾ ਤੇ ਇਨਾਮ ਵੰਡੇ।

29-30 ਅਗਸਤ ਦਾ ਪ੍ਰੋਗਰਾਮ ਨਾਮਧਾਰੀ ਸੰਗਤ ਸਾਊਥਾਲ ਵਲੋਂ ਵੂਲਮਰ ਸੀ। ਇਥੋਂ ਦੀ ਵਿਸ਼ੇਸ਼ਤਾ ਮਾਤਾ ਚੰਦ ਕੌਰ ਯਾਦਗਾਰੀ ਪ੍ਰੋਗਰਾਮ ਸੀ। ਇਸ ਵਿਚ ਬੱਚਿਆਂ, ਬੀਬੀਆਂ, ਵਿਦਵਾਨਾਂ, ਜਥੇਦਾਰ, ਵਿਸ਼ੇਸ਼ ਪ੍ਰਾਹੁਣਿਆਂ ਨੇ ਮਾਤਾ ਜੀ ਪ੍ਰਤੀ ਯਾਦਾਂ ਤਾਜ਼ੀਆਂ ਕਰਵਾਈਆਂ ਅਤੇ ਉਹਨਾਂ ਨੂੰ ਸ਼ਰਧਾਂਜਲੀ ਪੇਸ਼ ਕੀਤੀ। ਮਾਤਾ ਜੀ ਦੇ ਚਰਨਾਂ ਵਿਚ ਜੰਨਤ ਹੈ।

ਸਾਰੇ ਥਾਈਂ ਹਜ਼ੂਰੀ ਰਾਗੀ ਬਲਵੰਤ ਸਿੰਘ, ਹਰਪ੍ਰੀਤ ਸਿੰਘ (ਸੋਨੂੰ) ਕੀਰਤਨ ਰਾਹੀਂ ਨਿਹਾਲ ਕਰਦੇ ਰਹੇ ਤੇ ਹੁਕਮ ਅਨੁਸਾਰ ਡਾ. ਯਾਦਵਿੰਦਰ ਸਿੰਘ ਕਥਾ ਕਰਕੇ ਪ੍ਰਭਾਵਿਤ ਕਰਦੇ ਰਹੇ।

ਭਾਵੇਂ ਹਰ ਗੁਰਦੁਆਰੇ ਦੀ ਪ੍ਰਬੰਧ ਕਮੇਟੀ ਨੇ ਸੇਵਾ ਦਾ ਪ੍ਰਬੰਧ ਕੀਤਾ ਪਰ ਮੁੱਖ ਤੌਰ ਉੱਤੇ ਯੂ.ਕੇ. ਦੀ ਨਾਮਧਾਰੀ ਸਿੱਖ ਸੰਗਤ ਦਾ ਮਹਤਵਪੂਰਨ ਹਿੱਸਾ ਸੀ।

*—ਅਨਜਾਣ ਸੱਗੂ*

**'ਵਰਿਆਮ ਜੀ, ਤੁਹਾਡੇ ਹੀ ਨਹੀਂ ਸਾਡੇ ਵੀ ਨੇ- ਸ੍ਰੀ ਸਤਿਗੁਰੂ ਜੀ'**

ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ 24 ਤੋਂ 30 ਅਗਸਤ 2016 ਦੇ ਯੂ.ਕੇ. ਦੇ ਦੌਰੇ ਸਮੇਂ ਉਥੋਂ ਦੀਆਂ ਦਰਸ਼ਨ ਪਿਆਸੀਆਂ ਸੰਗਤਾਂ ਤੇ ਕਿਰਪਾ ਕੀਤੀ। 26 ਅਗਸਤ ਨੂੰ ਲੀਡਜ਼ ਹੋਏ ਸ਼ਾਮ ਦੇ ਦਿਵਾਨ ਬਾਅਦ ਅਰਜ਼ ਮੰਨ ਦੇ ਸ੍ਰੀ ਸਤਿਗੁਰੂ ਜੀ ਨੇਲ ਕੋਲ ਵਿਕੁਲਦੀਪ ਸਿੰਘ ਫ਼ਲੋਰਾ ਘਰ ਚਰਨ ਪਾਉਣ ਦੀ ਕਿਰਪਾ ਕੀਤੀ। ਉਥੇ ਮੱਥਾ ਟੇਕਣ ਉਪਰੰਤ ਬੀਬੀ ਗੁਰਦਰਸ਼ਨ ਕੌਰ (ਸਪੁਤੱਰੀ ਵਰਿਆਮ ਜੀ ਤੇ ਸੁਪਤਨੀ ਕੁਲਦੀਪ ਸਿੰਘ ਫਲੌਰਾ) ਨੇ ਅਰਜ਼ ਕੀਤੀ "ਪਾਤਸ਼ਾਹ ਜੀ ਤੁਸੀ ਬੜੀ ਕਿਰਪਾ ਕਰ ਰਹੇ ਹੋ ਵਰਿਆਮ ਜੀ ਉੱਤੇ।"

ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ, **"ਵਰਿਆਮ ਜੀ ਕੇਵਲ ਤੁਹਾਡੇ ਨਹੀਂ ਨੇ, ਸਾਡੇ ਵੀ ਨੇ, ਉਹਨਾਂ ਨੇ ਓਨਾਂ ਤੁਹਾਡੇ ਲਈ ਨਹੀਂ ਕੀਤਾ ਹੋਣਾ ਜਿਨਾਂ ਪੰਥ ਲਈ ਕੀਤਾ ਹੈ।"**

ਏਥੇ ਹੀ ਮੱਥਾ ਟੇਕਣ ਲਈ ਵਰਿਆਮ ਜੀ ਦੀ ਛੋਟੀ ਲੜਕੀ ਸਤਵੰਤ ਕੌਰ (ਸਪੁਤਰੀ ਅੰਮ੍ਰਿਤਪਾਲ ਸਿੰਘ ਫਲੌਰਾ) ਵੀ ਪਰਿਵਾਰ ਸਹਿਤ ਪਹੁੰਚੀ ਹੋਈ ਸੀ। ਸਾਰਿਆਂ ਨੇ ਹੱਥ ਜੋੜ ਕੇ ਸੀਸ ਨਿਵਾ ਕੇ ਸ੍ਰੀ ਸਤਿਗੁਰੂ ਜੀ ਦਾ ਸ਼ੁਕਰਾਨਾ ਕੀਤਾ।

ਪਾਠਕਾਂ ਨੂੰ ਪਤਾ ਹੀ ਹੈ ਕਿ ਜਗਦੀਸ਼ ਸਿੰਘ ਸੰਪਾਦਕ ਵਰਿਆਮ 31 ਦਸੰਬਰ 2015 ਤੋਂ ਕੌਮਾ ਵਿਚ ਹਨ। ਉਹ ਸਤਿਗੁਰੂ ਪਰਤਾਪ ਸਿੰਘ ਹਸਪਤਾਲ ਸ਼ੇਰਪੁਰ ਚੌਂਕ ਲੁਧਿਆਣਾ ਦਾਖਲ ਹਨ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹੀ ਉਹਨਾਂ ਦਾ ਇਲਾਜ ਚਲ ਰਿਹਾ ਹੈ। ਸੱਚੇ ਪਾਤਸ਼ਾਹ ਜੀ ਵਰਿਆਮ ਪ੍ਰੀਵਾਰ ਨਾਲ ਇਸ ਮੁਸ਼ਕਿਲ ਤੇ ਨਾਜ਼ੁਕ ਘੜੀ ਵਿਚ ਆਪਣਾ ਮਿਹਰ ਭਰਿਆ ਹੱਥ ਪ੍ਰੀਵਾਰ ਤੇ ਰੱਖ ਰਹੇ ਹਨ। ਸਭ ਕੁਝ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਹੋ ਰਿਹਾ ਹੈ।

## ਪੱਡੇ ਵਿਖੇ ਪੰਜ ਭਾਦਰੋਂ ਦੀ ਯਾਦ ਵਿੱਚ ਮੇਲਾ

ਬੀਤੇ 21 ਅਗਸਤ 2016 ਦਿਨ ਐਤਵਾਰ ਨੂੰ, ਪਿੰਡ ਪੱਡੇ ਜ਼ਿਲ੍ਹਾ ਗੁਰਦਾਸਪੁਰ ਵਿਖੇ ਸੰਤ ਹਰਿ ਜੀ ਦੇ ਡੇਰੇ ਵਿਚ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦੇ ਵਿਛੋੜੇ ਦੇ ਦਿਨ ਦੀ ਯਾਦ ਵਿਚ ਪੰਜ ਭਾਦਰੋਂ ਵਾਲਾ ਮੇਲਾ ਮਨਾਇਆ ਗਿਆ।

ਜਥੇਦਾਰ ਕੁਲਦੀਪ ਸਿੰਘ ਮੰਨਣ ਕਲਾਂ, ਜਥੇਦਾਰ ਵੀਰ ਸਿੰਘ, ਜਥੇਦਾਰ ਸੂਬਾ ਅਜੀਤ ਸਿੰਘ ਬਟਾਲਾ ਅਤੇ ਜਥੇਦਾਰ ਛਿੰਦਾ ਸਿੰਘ ਕੱਕੜਾਂ ਵਾਲਾ ਆਦਿ ਨੇ ਦੀਵਾਨ ਲਾਏ। ਸੰਤ ਸੁਖਵੰਤ ਸਿੰਘ ਮੁਹਾਵਾ ਨੇ ਸਾਰੇ ਜਥੇਦਾਰਾਂ ਨਾਲ ਢੋਲਕੀ ਵਜਾਈ। ਜਥੇਦਾਰ ਬਲਵਿੰਦਰ ਸਿੰਘ ਚੱਕ ਯਕੂਬ ਵੀ ਆਏ। ਸੰਤ ਹਰਕੀਰਤ ਸਿੰਘ ਬੱਜੂ ਮਾਨ ਨੇ ਕਵਿਤਾ ਸੁਣਾਈ। ਉਪ੍ਰੰਤ ਜਲੰਧਰ ਵਾਲੀਆਂ ਬੀਬੀਆਂ, ਬੀਬੀ ਸਤਨਾਮ ਕੌਰ ਦੇ ਜੱਥੇ ਨੇ ਸ਼ਬਦ ਪੜ੍ਹੇ।

ਅੰਤ ਵਿਚ ਸੰਤ ਹਰਿ ਜੀ ਨੇ ਬਹੁਤ ਹੀ ਮਨੋਹਰ ਸ਼ਬਦ ਪੜ੍ਹੇ। ਸੁਣ ਕੇ ਸਾਧ ਸੰਗਤ ਮਸਤਾਨੀ ਹੋ ਗਈ:

"ਮੇਰੇ ਰਾਮ ਜੀ ਨੇ ਛੇਤੀ ਆਉਣਾ.. ਥੋੜਾ ਸਮਾਂ ਰਹਿ ਗਿਆ।

ਮੈਂ ਮੇਰੀ ਮੁੱਕ ਗਈ, ਤੂੰ ਹੀ ਤੂੰ ਰਹਿ ਗਿਆ॥"

ਇਸ ਮੇਲੇ ਤੇ ਇਕ ਸਧਾਰਨ ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ, ਇਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਤੇ ਇਕ ਪਾਠ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿਚ ਪਾਠਾਂ ਦੇ ਭੋਗ ਪਾਏ ਗਏ।

ਬੀਬੀਆਂ ਵਲੋਂ 374 ਮਾਲਾ ਭਜਨ ਦੀਆਂ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ 200 ਸੁਖਮਣੀ ਸਾਹਿਬ ਦੇ ਪਾਠ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ 93 ਸੁਖਮਣੀ ਸਾਹਿਬ ਦੇ ਪਾਠ ਕੀਤੇ। ਇਨ੍ਹਾਂ ਸਭਨਾਂ ਦੇ ਭੋਗ ਇਸ ਮੇਲੇ ਸਮੇਂ ਪਾਏ ਗਏ। ਚੁਗਾਵਾਂ ਦੀ ਬੀਬੀ ਕਮਲ ਕੌਰ ਚੀਨੀ ਨੇ ਚਾਰ ਦਿਨਾਂ ਵਿਚ 108 ਮਾਲਾ ਭਜਨ ਦੀਆਂ ਕੀਤੀਆਂ। ਚਾਰ ਦਿਨ ਪਹਿਲੋਂ ਹੀ ਇਸ ਮੇਲੇ ਨੂੰ ਕਰਵਾਉਣ ਲਈ ਪ੍ਰੋਗਰਾਮ ਬਣਿਆ ਸੀ।

ਇਸ ਮੇਲੇ ਤੇ ਸਾਧ ਸੰਗਤ ਦਾ ਭਰਵਾਂ ਇੱਕਠ ਹੋਇਆ। ਅੰਮ੍ਰਿਤਸਰ, ਜਲੰਧਰ, ਬਟਾਲਾ, ਰੋਪੜ, ਸ੍ਰੀ ਭੈਣੀ ਸਾਹਿਬ ਯੂ.ਪੀ. ਨਗਰ, ਚੁਗਾਵਾਂ, ਪੱਡੇ, ਕਪੂਰਾ, ਚੱਕ ਯਕੂਬ, ਬੱਜੂਮਾਨ, ਸ਼ਹਿਜਾਦਾ ਅਤੇ ਲੁਧਿਆਣਾ ਆਦਿ ਤੋਂ ਸਾਧ ਸੰਗਤ ਆਈ।

ਆਖਰ ਵਿਚ ਜਥੇਦਾਰ ਵੀਰ ਸਿੰਘ ਨੇ ਅਰਦਾਸ ਕੀਤੀ ਉਪ੍ਰੰਤ ਸਮਾਗਮ ਦੀ ਸਮਾਪਤੀ ਹੋਈ।

*— ਸੂਬਾ ਸੁਰਿੰਦਰ ਕੌਰ ਖਰਲ*

## ਪ੍ਰੀਤਮ ਸਿੰਘ ਕਵੀ ਪਰਿਵਾਰ ਨੂੰ ਅਸਹਿ ਵਿਛੋੜਾ



ਨਾਮਧਾਰੀ ਸਮਾਜ ਦੇ ਸਿਰਮੌਰ ਲੇਖਕ ਸ੍ਰੀ ਪ੍ਰੀਤਮ ਸਿੰਘ ਕਵੀ ਜਿਹੜੇ 2002 ਨੂੰ ਸਾਡੇ ਤੋਂ ਸਦਾ ਲਈ ਵਿਦਾ ਹੋ ਗਏ ਸਨ। ਹੁਣ ਉਨ੍ਹਾਂ ਦਾ ਵੱਡਾ ਸਪੁੱਤਰ ਮਨਧੀਰ ਸੰਧੂ ਆਪਣੀ ਆਯੂ ਦੇ 73 ਵਰ੍ਹੇ ਪੂਰੇ ਕਰਕੇ 6 ਅਗਸਤ 2016 ਨੂੰ ਸਰਬੱਤ ਪਰਿਵਾਰ ਨੂੰ ਵਿਛੋੜਾ ਦੇ ਗਏ ਹਨ। ਆਪ ਆਪਣੇ ਪਿੱਛੇ ਆਪਣੇ ਨਿੱਜੀ ਪਰਵਾਰ ਵਿਚ ਪਤਨੀ ਜੁਗਿੰਦਰ ਕੌਰ, ਵੱਡਾ ਸਪੁੱਤਰ ਯਾਦਵਿੰਦਰ ਨੂੰਹ ਰਾਣੀ ਮਨਦੀਪ ਕੌਰ, ਛੋਟਾ ਸਪੁੱਤਰ ਅਮਰਜੀਤ, ਨੂੰਹ ਰਾਣੀ ਗੁਰਿੰਦਰ ਕੌਰ, ਅਤੇ ਮੰਡੀ ਹਿਮਾਚਲ ਵਿਚ ਭਗਵੰਤ ਸਿੰਘ ਨਾਲ ਪਰਣਾਈ ਸਪੁੱਤਰੀ ਗੁਰਪ੍ਰੀਤ (ਦੀਦਾ) ਪਰਵਾਰ ਛੱਡ ਗਏ ਹਨ। ਮਨਧੀਰ ਸੰਧੂ ਦਾ ਵਿਛੋੜਾ ਨਾ ਕੇਵਲ ਨਿੱਜੀ ਪਰਵਾਰ ਵਾਸਤੇ ਅਸਹਿ ਹੈ ਬਲਕਿ 91 ਸਾਲ ਦੀ ਬਜ਼ੁਰਗਵਾਰ ਮਾਂ ਮਾਤਾ ਗੁਰਬਚਨ ਕੌਰ ਭੈਣ ਉਪਦੇ ਕੌਰ, ਜੀਜਾ ਗੁਰਦੇਵ ਸਿੰਘ ਪਰਿਵਾਰਾਂ ਵਾਸਤੇ ਵੀ ਅਸਹਿ ਹੈ ਕਿਉਂਕਿ ਇਹਨਾਂ ਪਰਿਵਾਰਾਂ ਦਾ ਮਨਧੀਰ ਸੰਧੂ ਸਭ ਤੋਂ ਵੱਡਾ ਅਤੇ ਸਤਿਕਾਰਤ ਜੀਅ ਸੀ। ਮਨਧੀਰ ਸੰਧੂ ਜਿੱਥੇ ਆਪਣੇ ਪਰਿਵਾਰਾਂ ਵਾਸਤੇ ਸਮਰਪਤ ਰਿਹਾ ਉਥੇ ਸਮਾਜ ਸੇਵਾ ਵਿਚ ਵੀ ਆਪਣੀ ਪਛਾਣ ਕਾਇਮ ਕਰਕੇ ਗਿਆ ਹੈ। ਆਪਣੇ ਨਿਵਾਸ ਖੇਤਰ ਰਾਜੌਰੀ ਗਾਰਡਨ ਦੇ ਵੱਡੇ ਪਾਰਕ ਅਤੇ ਇਲਾਕੇ ਦੇ ਕੁਝ ਇਕ ਹੋਰ ਪਾਰਕਾਂ ਵਿਚ ਸੈਰ ਅਤੇ ਯੋਗ ਅਭਿਆਸ ਦੀ ਕਲਾਸ ਵਿਚ ਆਉਂਦਾ ਹਰ ਇਕ ਵਿਅਕਤੀ ਇਸ ਗੱਲ ਦੀ ਹਾਮੀ ਭਰਦਾ ਹੈ ਕਿ ਮਨਧੀਰ ਸੰਧੂ ਖਿੜੇ ਮੱਥੇ ਸਭਨਾਂ ਨੂੰ ਯੋਗ ਅਭਿਆਸ ਕਰਵਾ ਕੇ ਜਿੱਥੇ ਉਨ੍ਹਾਂ ਨੂੰ ਤੰਦਰੁਸਤ ਰੱਖਣ ਵਿਚ ਸਹਾਈ ਹੁੰਦਾ ਸੀ ਉਥੇ ਖੁਦ ਵੀ ਬੜੀ ਖੁਸ਼ੀ ਮਹਿਸੂਸ ਕਰਦਾ ਸੀ। ਮਨਧੀਰ ਸੰਧੂ ਦੇ ਇਸ ਗੁਣ ਬਾਰੇ ਰਾਜੌਰੀ ਗਾਰਡਨ ਵਿਖੇ ਹੀ ਨਿਵਾਸ ਕਰਦੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਅਤੇ ਸਾਬਕਾ ਰਾਜ ਸਭਾ ਮੈਂਬਰ ਸ੍ਰੀ ਐਚ.ਐਸ.ਹੰਸਪਾਲ ਹੁਰਾਂ ਵੀ ਸ਼ਰਧਾਂਜਲੀ ਸ਼ਬਦਾਂ ਵਿਚ ਦੱਸਿਆ। ਰਾਜੌਰੀ ਗਾਰਡਨ ਦੇ ਵੇਦ ਸੰਸਥਾਨ ਵਲੋਂ ਭੇਜੇ ਗਏ ਸ਼ੋਕ ਸੰਦੇਸ਼ ਵਿਚ ਵੀ ਮਨਧੀਰ ਸੰਧੂ ਦੇ ਹੋਰ ਗੁਣਾਂ ਦੇ ਨਾਲ ਨਾਲ ਯੋਗ ਅਭਿਆਸ ਕਰਵਾਉਣ ਦੀ ਸੇਵਾ ਦਾ ਗੁਣ ਉਭਰ ਕੇ ਸਾਹਮਣੇ ਆਇਆ। ਸੰਗੀਤ ਕਲਾ ਵਿਚ ਰਾਸ਼ਟਰੀ ਪੁਰਸਕਾਰ ਪ੍ਰਾਪਤ ਨਾਮਧਾਰੀ ਸਮਾਜ ਦੇ ਪ੍ਰਸਿੱਧ ਰਾਗੀ ਹਰਭਜਨ ਸਿੰਘ ਸਿਤਾਰ ਵਾਦਕ ਨੇ ਮਨਧੀਰ ਸੰਧੂ ਨੂੰ ਅੰਦਰੋਂ ਅਤੇ ਬਾਹਰੋਂ ਪੂਰੀ ਤਰ੍ਹਾਂ ਇਕ ਇਮਾਨਦਾਰ ਵਿਅਕਤੀ ਦੱਸਿਆ। ਸ੍ਰੀ ਭੈਣੀ ਸਾਹਿਬ ਵਿਚ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਤੇ ਹੁਣ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੇ ਸੰਰਖਣ ਵਿਚ ਨਿਵਾਸ ਕਰ ਰਹੀ ਮਨਧੀਰ ਸੰਧੂ ਦੀ ਭੈਣ ਕੁਲਵੰਤ ਕੌਰ (ਕੁੱਕੂ) ਨੇ ਦੱਸਿਆ ਕਿ ਉਨ੍ਹਾਂ ਦਾ ਵੀਰ ਮਨਧੀਰ ਪਰਿਵਾਰ ਦੀਆਂ ਦੁੱਖ ਸੁੱਖ ਦੀਆਂ ਬੈਠਕਾਂ ਵਿਚ ਅਹਿਮ ਰੋਲ ਅਦਾ ਕਰਨ ਵਾਲੀ ਜ਼ਿੰਮੇਵਾਰ ਸਖਸ਼ੀਅਤ ਦੇ ਨਾਲ ਨਾਲ ਖੁਸ਼ਗਵਾਰ ਬੈਠਕਾਂ ਦੀ ਰੌਣਕ ਵੀ ਸੀ।

ਪੰਜਾਬੀ ਅਕਾਦਮੀ ਦਿੱਲੀ ਦੇ ਸਕੱਤਰ ਗੁਰਭੇਜ ਸਿੰਘ ਗੁਰਾਇਆ ਨੇ ਆਪਣੇ ਸ਼ਰਧਾਂਜਲੀ ਸ਼ਬਦਾਂ ਵਿਚ ਮਨਧੀਰ ਸੰਧੂ ਪਰਵਾਰ ਦਾ ਪਿਛੋਕੜ ਦੱਸਦਿਆਂ ਕਿਹਾ ਕਿ ਉਨ੍ਹਾਂ ਦੇ ਦਾਦਾ ਜੀ ਜੱਸ ਜੀਵਨ ਗ੍ਰੰਥ ਦੇ ਲੇਖਕ ਸੰਤ ਤਰਨ ਸਿੰਘ ਵਹਿਮੀ ਹੁਰਾਂ ਨਾਲ ਮਨਧੀਰ ਸੰਧੂ ਦੇ ਪਿਤਾ ਪ੍ਰਸਿਧ ਲੇਖਕ ਪ੍ਰੀਤਮ ਸਿੰਘ ਕਵੀ ਹੁਰਾਂ ਦੀ ਬੜੀ ਨਜ਼ਦੀਕੀ ਸਾਹਿਤਕ ਸਾਂਝ ਸੀ। ਸਿਰਸਾ ਇਲਾਕੇ ਦੇ ਪਿੰਡਾਂ ਵਿਚ ਨਾਮਧਾਰੀ ਸਾਹਿਤ ਸਭਾ ਦੀ ਸਥਾਪਨਾ ਕਰਨ ਵਾਲੇ ਜਿੱਥੇ ਸਾਡੇ ਦਾਦਾ ਜੀ ਸੰਤ ਤਰਨ ਸਿੰਘ ਵਹਿਮੀ ਸਨ ਉਥੇ ਉਸ ਸਾਹਿਤ ਸਭਾ ਨੂੰ ਹੋਰ ਨਿਖਾਰਨ ਅਤੇ ਵਿਸਥਾਰ ਕਰਨ ਵਾਲੇ ਸ੍ਰੀ ਪ੍ਰੀਤਮ ਸਿੰਘ ਕਵੀ ਸਨ। ਇੱਥੇ ਵਰਣਨਯੋਗ ਹੈ ਕਿ ਨਾਮਧਾਰੀ ਪੰਥ ਦੇ ਪ੍ਰਚਾਰਕ ਵਿਦਵਾਨ ਲੇਖਕ ਅਤੇ ਪੱਤਰਕਾਰ ਸਾਡੇ ਪਿਤਾ ਸੰਤ ਮੰਗਲ ਸਿੰਘ ਲਾਇਲਪੁਰੀ ਅਤੇ ਪ੍ਰੀਤਮ ਸਿੰਘ ਕਵੀ ਹੁਰਾਂ ਦੀ ਵਿਚਾਰਕ ਅਤੇ ਸਾਹਿਤਕ ਸਾਂਝ ਆਜ਼ਾਦੀ ਤੋਂ ਪਹਿਲਾਂ ਤੋਂ ਹੀ ਸਿਰੇ ਦੀ ਰਹੀ ਹੈ। ਮਨਧੀਰ ਸੰਧੂ ਨੇ ਡਾ. ਅਮਰ ਭਾਰਤੀ ਹੁਰਾਂ ਦਾ ਵੀ ਸੰਗ ਸਾਥ ਮਾਣਿਆ ਹੈ। ਕਵੀ ਜੀ ਅਕਸਰ ਕਿਹਾ ਕਰਦੇ ਸਨ ਕਿ "ਸਾਨੂੰ ਪਿੰਡ ਚੋਂ ਕੱਢ ਕੇ ਦਿੱਲੀ ਸ਼ਹਿਰ ਵਿਚ ਲਿਆਉਣ ਵਾਲੇ ਸੰਤ ਮੰਗਲ ਸਿੰਘ ਲਾਇਲਪੁਰੀ ਹੀ ਸਨ। ਜਿਨ੍ਹਾਂ ਦਿਨਾਂ ਵਿਚ ਸ੍ਰੀ ਪ੍ਰੀਤਮ ਸਿੰਘ ਕਵੀ ਹੁਰਾਂ ਆਪਣੇ ਵਡ ਆਕਾਰੀ ਪਰਿਵਾਰ ਨਾਲ ਦਿੱਲੀ ਰਾਜੌਰੀ ਗਾਰਡਨ ਨਿਵਾਸ ਸ਼ੁਰੂ ਕੀਤਾ ਉਨ੍ਹਾਂ ਦਿਨਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਨਾਲ ਨਾਮਧਾਰੀ ਧਰਮਸ਼ਾਲਾ ਪਹਾੜ ਗੰਜ ਦਾ ਸਥਾਨ ਸੰਤ ਮੰਗਲ ਸਿੰਘ ਲਾਇਲਪੁਰੀ ਹੁਰਾਂ ਵੱਲੋਂ ਪ੍ਰਕਾਸ਼ਤ ਨਵਾਂ ਹਿੰਦੁਸਤਾਨ ਦੇ ਦਫਤਰ ਵਜੋਂ ਹੋਂਦ ਵਿਚ ਆ ਚੁੱਕਿਆ ਸੀ। ਇਸ ਦਫਤਰ ਵਿਚ ਅਕਸਰ ਕਈ ਇਕ ਵਿਚਾਰਵਾਨ, ਸੂਝਵਾਨ ਕਲਾਕਾਰ, ਸਾਹਿਤਕਾਰ, ਪੱਤਰਕਾਰ, ਕਵੀਜਨ ਅਤੇ ਰਾਜਨੀਤਕ ਵਿਅਕਤੀਆਂ ਦੀਆਂ ਛੋਟੀਆਂ ਵੱਡੀਆਂ ਬੈਠਕਾਂ ਹੁੰਦੀਆਂ ਰਹਿੰਦੀਆਂ ਸਨ। ਮਨਧੀਰ ਸੰਧੂ ਦੇ ਮਾਮਾ ਜੀ ਕਮਿਊਨਿਸਟ ਵਿਚਾਰਧਾਰਾ ਦੇ ਮਾਲਕ ਸ੍ਰੀ ਹਰਬੰਸ ਸਿੰਘ ਪਰਵਾਨਾ ਜੀ ਮੈਨੇਜਰ

ਵਜੋਂ ਕਾਰਜਰਤ ਸਨ। ਡਾ. ਅਮਰ ਭਾਰਤੀ ਅਤੇ ਐਸ.ਐਸ. ਮਨਧੀਰ ਸੰਪਾਦਕੀ ਮੰਡਲ ਵਿਚ ਸਨ। ਨਵਾਂ ਹਿੰਦੁਸਤਾਨ ਦਾ ਇਹ ਦਫਤਰ ਕਈ ਇਕ ਭਾਵੀ ਸਖਸ਼ੀਅਤਾਂ ਦੀ ਮੁੱਢਲੀ ਪਾਠਸ਼ਾਲਾ ਸਾਬਤ ਹੋਇਆ। ਜਿਸ ਵਿਚ ਸੰਗੀਤ ਕਲਾ ਵਿਚ ਰਾਸ਼ਟਰੀ ਪੁਰਸਕਾਰ ਪ੍ਰਾਪਤ ਹਰਭਜਨ ਸਿੰਘ (ਸਿਤਾਰ ਵਾਦਕ) ਅਤੇ ਨਾਮੀ ਸਰੋਦਵਾਦਕ ਗੁਰਦੇਵ ਸਿੰਘ ਦਾ ਨਾਂ ਪਹਿਲੀ ਕਤਾਰ ਵਿਚ ਆਉਂਦਾ ਹੈ। ਮਨਧੀਰ ਸੰਧੂ ਵਾਸਤੇ ਵੀ ਇਹ ਦਫ਼ਤਰ ਮੁੱਢਲੀ ਪਾਠਸ਼ਾਲਾ ਕਿਹਾ ਜਾ ਸਕਦਾ ਹੈ ਕਿਉਂ ਜੋ ਭਾਰਤੀ ਜੀ ਅਤੇ ਪਰਵਾਨਾ ਜੀ ਮਨਧੀਰ ਦੀ ਸੰਗਤ ਵਿਚਾਰਵਾਨਾਂ ਨਾਲ ਕਰਵਾਉਣ ਵਿਚ ਯਤਨਸ਼ੀਲ ਰਹਿੰਦੇ ਸਨ। 2 ਜੂਨ 1966 ਵਿਚ ਕਵੀ ਜੀ ਨੇ ਕਮਿਊਨਿਸਟ ਵਿਚਾਰਧਾਰਾ ਵਾਲੇ ਆਪਣੇ ਦੋਸਤ ਕਾਮਰੇਡ ਮਹਿੰਗਾ ਸਿੰਘ ਦੀ ਸਪੁੱਤਰੀ ਜੁਗਿੰਦਰ ਕੌਰ ਨਾਲ ਮਨਧੀਰ ਦਾ ਆਨੰਦ ਕਰਵਾ ਦਿੱਤਾ। ਪਰਵਾਰਕ ਜ਼ਿੰਮੇਵਾਰੀ ਨੂੰ ਬਾਖੂਬੀ ਨਿਭਾਉਣ ਹਿੱਤ ਮਨਧੀਰ ਸੰਧੂ ਨੇ ਪਹਿਲਾਂ ਭੁੰਤਰ (ਕੁੱਲੂ) ਵਿਖੇ ਕੰਮਕਾਜ ਅਰੰਭਿਆ। ਪਰ ਬਹੁਤੀ ਸਫਲਤਾ ਨਾ ਮਿਲਣ ਕਾਰਨ ਵਾਪਸ ਦਿੱਲੀ ਪਰਤ ਆਏ। ਮਕੈਨੀਕਲ ਦਿਮਾਗ ਅਤੇ ਮਿਹਨਤੀ ਸੁਭਾਅ ਹੋਣ ਕਾਰਨ ਮਨਧੀਰ ਸੰਧੂ ਅਖੀਰ ਦਮ ਤੱਕ ਇਲੈਕਟ੍ਰਿਕਲ ਲਾਈਨ ਨਾਲ ਸਬੰਧਤ ਕੰਮਕਾਜ ਵਿਚ ਲੀਨ ਰਿਹਾ ਅਤੇ ਬੱਚਿਆਂ ਨੂੰ ਥਾਂ ਪੁਰ ਥਾਂ ਸੈਟ ਵੀ ਕੀਤਾ। ਆਪਣੇ ਕੰਮਕਾਰ ਤੋਂ ਇਲਾਵਾ ਮਨਧੀਰ ਸੰਧੂ ਸਮਾਜ ਸੇਵਾ ਪ੍ਰਤੀ ਵੀ ਸਮਰਪਿਤ ਸਨ। ਸਮਾਜ ਸੇਵਾ ਵਿਚ ਯੋਗ ਅਭਿਆਸ, ਕਸਰਤ ਆਦਿ ਕਰਵਾਉਣ ਤੋਂ ਇਲਾਵਾ ਗਰੀਬ ਅਤੇ ਲੋੜਵੰਦਾ ਤੱਕ ਲੰਗਰ ਪਹੁੰਚਾਉਣ ਦੀ ਸੇਵਾ ਨਿਭਾ ਕੇ ਖੁਸ਼ੀ ਮਹਿਸੂਸ ਕਰਦੇ ਸਨ। ਮਨਧੀਰ ਸੰਧੂ ਇਕ ਬਹੁਤ ਔਖੀ ਸੇਵਾ ਲੈਣ ਵਿਚ ਵੀ ਗੁਰੇਜ਼ ਨਹੀਂ ਸੀ ਕਰਦਾ। ਉਹ ਸੇਵਾ ਸੀ ਆਪਣੇ ਸਨੇਹੀਆਂ ਮਿੱਤਰਾਂ ਦੀ ਮ੍ਰਿਤਕ ਦੇਹ ਨੂੰ ਅੰਤਮ ਇਸ਼ਨਾਨ ਕਰਵਾਉਣਾ। ਅੰਗ ਦਾਨ ਦੀ ਪ੍ਰੇਰਨਾ ਜਿੱਥੇ ਹੋਰਨਾਂ ਨੂੰ ਦੇਂਦੇ ਉਥੇ ਖੁਦ ਅੰਗ ਦਾਨ (ਬਾਡੀ ਡੋਨੇਟ) ਵਾਲਾ ਪ੍ਰਣ-ਪੱਤਰ ਵੀ ਭਰਿਆ ਹੋਇਆ ਸੀ। ਨਤੀਜੇ ਵਜੋਂ ਮਨਧੀਰ ਸੰਧੂ ਦੇ ਸਰੀਰ ਵਿਚੋਂ ਲਏ ਗਏ ਆਰਗੇਨ? ਵਿਸ਼ੇਸ਼ ਰੂਪ ਵਿਚ ਅੱਖਾਂ (ਕਾਰਨੀਆ) ਲੋੜਵੰਦ ਵਾਸਤੇ ਰੱਬੀ ਜੋਤ ਸਾਬਤ ਹੋਈਆਂ। ਇਸ ਪ੍ਰਕਿਰਿਆ ਨਾਲ ਜੁੜੇ ਡਾਕਟਰਾਂ ਨੇ ਮਨਧੀਰ ਪਰਿਵਾਰ ਦਾ ਤਹਿ ਦਿਲੋਂ ਧੰਨਵਾਦ ਵੀ ਕੀਤਾ।

ਮਨਧੀਰ ਸੰਧੂ ਨੇ ਆਪਣੇ ਵਿਦਵਾਨ ਪਿਤਾ ਦੇ ਪਰਲੋਕ ਗਮਨ ਤੋਂ ਬਾਅਦ ਉਨ੍ਹਾਂ ਦੀ ਲਾਇਬ੍ਰੇਰੀ ਦੀਆਂ ਬਹੁਮੁੱਲੀ ਪੁਸਤਕਾਂ, ਉਨ੍ਹਾਂ ਦੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਬਿਤਾਏ ਪਲਾਂ ਦਾ ਰਿਕਾਰਡ 'ਬੀਤੇ ਦੀਆਂ ਪੈੜਾਂ' ਦੀਆਂ ਛਪੀਆਂ ਅਣ-ਛਪੀਆਂ ਲਿਖਤਾਂ ਅਤੇ ਮਹੱਤਵਪੂਰਨ ਕੈਮਰਾ ਫੋਟੋਆਂ ਆਪਣੇ ਭੈਣ ਭਰਾਵਾਂ ਦੀ ਸਹਿਮਤੀ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਸਮਰਪਿਤ ਕਰਕੇ ਪਰਿਵਾਰਾਂ ਨੂੰ ਸਤਿਗੁਰੂ ਜੀ ਦੀਆਂ ਖੁਸ਼ੀਆਂ ਦੁਆ ਕੇ ਮਾਣ ਮਹਿਸੂਸ ਕੀਤਾ ਸੀ।

10 ਕੁ ਸਾਲ ਪਹਿਲਾਂ ਹੋਏ ਇਕ ਐਕਸੀਡੈਂਟ ਨੇ ਮਨਧੀਰ ਸੰਧੂ ਦੀਆਂ ਲੱਤਾਂ ਉਤੇ ਅਜਿਹਾ ਅਸਰ ਕੀਤਾ ਕਿ ਉਹ ਆਮ ਚੱਲਣ ਫਿਰਨ ਵਿਚ ਅਸੁਖਾਵਾਂ ਮਹਿਸੂਸ ਕਰਨ ਲੱਗ ਪਿਆ ਸੀ। ਸਰੀਰ ਛੱਡਣ ਤੋਂ 10 ਕੁ ਦਿਨ ਪਹਿਲਾਂ ਗਲੇ ਦੇ ਇੰਫੈਕਸ਼ਨ ਕਾਰਨ ਆਪਣੀ ਭਾਣਜੀ ਡਾ. ਸਚਿੰਦਰ ਕੌਰ (ਸਪੁੱਤਰੀ ਉਘੇ ਸ਼ਾਇਰ ਬਲਬੀਰ ਸਿੰਘ ਢਿੱਲੋਂ) ਦੀ ਸਲਾਹ ਅਤੇ ਦੇਖ-ਰੇਖ ਹੇਠ ਪੱਛਮੀ ਦਿੱਲੀ ਦੇ ਇਕ ਬਹੁਤ ਮਹਿੰਗੇ ਹਸਪਤਾਲ ਵਿਚ ਭਰਤੀ ਹੋ ਕੇ ਟੈਸਟ ਅਤੇ ਇਲਾਜ ਆਰੰਭ ਲਿਆ। ਕੁਝ ਦਿਨਾਂ ਬਾਅਦ ਭਾਵੇਂ ਇਸ ਤਕਲੀਫ ਤੋਂ ਨਿਜ਼ਾਤ ਪਾ ਕੇ ਘਰ ਪਰਤ ਆਏ ਪਰ ਸਰੀਰ ਵਿਚ ਕਮਜ਼ੋਰੀ ਇਤਨਾ ਘਰ ਕਰ ਗਈ ਕਿ ਮੁੜ ਹਸਪਤਾਲ ਭਰਤੀ ਹੋਣਾ ਪੈ ਗਿਆ। ਹੁਣ ਕਈ ਇਕ ਨਾਮੁਰਾਦ ਤਕਲੀਫ ਪੇਰਾਲਾਈਜ, ਬ੍ਰੇਨ ਹੈਮਰੇਜ ਆਦਿ ਨੇ ਮਨਧੀਰ ਉਤੇ ਅਜਿਹਾ ਅਟੈਕ ਕੀਤਾ ਕਿ ਵੱਡੇ ਡਾਕਟਰਾਂ ਦੇ ਜਤਨ ਵੀ ਫੇਲ ਹੋ ਗਏ। 5 ਅਗਸਤ ਨੂੰ ਭੈਣ ਕੁੱਕੂ ਨੇ ਸਤਿਗੁਰੂ ਜੀ ਨੂੰ ਬੰਗਲੌਰ ਫੋਨ ਉਤੇ ਵੈਂਟਲੇਟਰ ਤੋਂ ਲਾਹੁਣ ਅਤੇ ਆਰਗੇਨ ਡੋਨੇਟ ਕਰਨ ਵਾਸਤੇ ਆਗਿਆ ਲੈ ਲਈ। 6 ਅਗਸਤ 2016 ਨੂੰ ਅੰਮ੍ਰਿਤ ਵੇਲੇ ਮਨਧੀਰ ਸੰਧੂ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ। ਦੁਪਹਿਰ ਨੂੰ ਭਾਰੀ ਇਕੱਠ ਵਿਚ ਮ੍ਰਿਤਕ ਦੇਹ ਦਾ ਸਸਕਾਰ ਕਰ ਦਿੱਤਾ ਗਿਆ। 7 ਅਗਸਤ ਨੂੰ ਸਤਿਗੁਰੂ ਉਦੇ ਸਿੰਘ ਜੀ ਪਰਿਵਾਰ ਦੇ ਜੀਆਂ ਨੂੰ ਧਰਵਾਸ ਦੇਣ ਹਿੱਤ ਸਵੇਰੇ ਉਚੇਚੇ ਕਵੀ ਜੀ ਪਰਿਵਾਰ ਦੇ ਘਰ ਪੁੱਜੇ। ਉਪਰੰਤ ਨਾਮਧਾਰੀ ਮਰਿਆਦਾ ਅਨੁਸਾਰ ਭਸਮ ਇੱਕਠੀ ਕਰਕੇ ਸ੍ਰੀ ਭੈਣੀ ਸਾਹਿਬ ਕੋਲੋਂ ਲੰਘਦੀ ਨੀਲੋਂ ਨਹਿਰ ਦੇ ਸਪੁਰਦ ਕਰ ਦਿੱਤੀ ਗਈ।

ਮਨਧੀਰ ਸੰਧੂ ਦੀ ਆਤਮਕ ਕਲਿਆਣਤਾ ਹਿੱਤ ਅੰਤਮ ਅਰਦਾਸ ਭੋਗ ਅਤੇ ਸ਼ਰਧਾਂਜਲੀ ਸਮਾਗਮ 14 ਅਗਸਤ ਨੂੰ

ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਨਵੀਂ ਦਿੱਲੀ ਵਿਖੇ ਸੰਪਨ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਰਹੇ ਬਲਜੀਤ ਸਿੰਘ ਹੁਰਾਂ ਆਪਣੇ ਭਰਾ ਰਾਗੀ ਗੁਰਮੀਤ ਸਿੰਘ ਨਾਲ ਰਲ ਕੇ ਤਾਰ ਸ਼ਹਿਨਾਈ ਦੀ ਗੂੰਜ ਵਿਚ ਸ਼ਬਦ ਗਾਇਣ ਕਰਕੇ ਭਾਰੀ ਗਿਣਤੀ ਵਿਚ ਸਾਧ ਸੰਗਤ ਦੇ ਰੂਪ ਵਿਚ ਪੁੱਜੇ ਦੂਰ ਨੇੜੇ ਦੇ ਸੰਬਧੀਆਂ, ਰਿਸ਼ਤੇਦਾਰਾਂ ਅਤੇ ਸਨੇਹੀਆਂ ਮਿੱਤਰਾਂ ਨੂੰ ਨਾਮ ਬਾਣੀ ਦਾ ਆਸਰਾ ਲੈਣ ਦਾ ਸੁਨੇਹਾ ਦਿੱਤਾ। ਇਸ ਮੌਕੇ ਨਾਮਧਾਰੀ ਸਮਾਜ ਤੋਂ ਇਲਾਵਾ ਗੈਰ ਨਾਮਧਾਰੀਆਂ ਦੀ ਹਾਜ਼ਰੀ ਮਨਧੀਰ ਸੰਧੂ ਵਲੋਂ ਕਾਇਮ ਕੀਤੇ ਗਏ ਸੰਬੰਧਾਂ ਨੂੰ ਦਰਸਾ ਰਹੀ ਸੀ।

ਇਸ ਤੋਂ ਪਹਿਲਾਂ 8 ਤੋਂ 13 ਅਗਸਤ ਤੱਕ ਰਾਜੌਰੀ ਗਾਰਡਨ ਰਿਹਾਇਸ਼ ਵਿਚ ਰੋਜ਼ਾਨਾ ਸ਼ਾਮ ਨੂੰ ਇਕ ਘੰਟਾ ਨਾਮ ਸਿਮਰਨ ਅਤੇ ਕਥਾ ਕੀਰਤਨ ਦਾ ਪਰਵਾਹ ਚਲਦਾ ਰਿਹਾ। ਪਹਿਲੇ ਤਿੰਨ ਦਿਨ ਰਾਗੀ ਮਨਜੀਤ ਸਿੰਘ ਅਤੇ ਫਿਰ ਨੌਜਵਾਨ ਜੱਥਿਦਾਰ ਨਿਸ਼ਾਨ ਸਿੰਘ ਹੁਰੀਂ ਜਨਮ-ਮਰਨ ਦੀ ਫਿਲਾਸਫੀ ਸਮਝਾਉਂਦਿਆਂ ਸਤਿਗੁਰੂ ਚਰਨਾਂ ਨਾਲ ਜੁੜਣ ਦੀਆਂ ਸਾਖੀਆਂ ਰਾਹੀਂ ਪਰਿਵਾਰ ਅਤੇ ਹੋਰ ਆਈ ਸਾਧ ਸੰਗਤ ਨੂੰ ਸੋਗ ਚੋਂ ਨਿਕਲਣ ਦੀ ਪ੍ਰੇਰਨਾ ਦੇਂਦੇ ਰਹੇ। ਰਾਗੀ ਮਨਜੀਤ ਸਿੰਘ ਹੁਰਾਂ ਨੇ ਤਾਂ ਸ੍ਰੀ ਪ੍ਰੀਤਮ ਸਿੰਘ ਕਵੀ ਹੁਰਾਂ ਦੀਆਂ ਉਹ ਰੁਬਾਈਆਂ ਵੀ ਗਾਈਆਂ ਜਿਹੜੀਆਂ ਕਵੀ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਮਿਲੇ ਪ੍ਰੇਮ ਪਿਆਰ ਅਤੇ ਸਨੇਹ ਨਾਲ ਭਰੀਆਂ ਪਈਆਂ ਸਨ।

*—ਸਰਬ ਸ਼ਕਤੀਮਾਨ*

# ਕਿਸ ਨਾਲ ਕੀਜੈ ਦੋਸਤੀ

## ਸਭ ਜਗ ਚਲਨਹਾਰ

ਸ੍. ਰਿਪੁਦਮਨ ਸਿੰਘ ਪਲਾਹਾ ਸੰਗੀਤਕਾਰ, ਜਿਨਾਂ ਨੂੰ ਪਿਆਰ ਨਾਲ ਸਭ "ਦਮੀ" ਵੀ ਕਹਿੰਦੇ ਸਨ, ਸਤਿਗੁਰੂ ਪਾਸੋਂ ਬਖਸ਼ੇ ਹੋਏ ਸਵਾਸ ਭੋਗ ਕੇ 25 ਮਈ 2016 ਨੂੰ ਸਵਰਗਵਾਸ ਹੋ ਗਏ ਸਨ— ਉਹ ਆਪਣੀ ਸੁਪਤਨੀ, 2 ਲੜਕੇ ਤੇ ਇਕ ਲੜਕੀ ਦੇ ਪਰਵਾਰ ਅਤੇ ਅਨੇਕ ਸ਼ੁਭ ਚਿੰਤਕਾਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ- ਉਨਾਂ ਦਾ ਅੰਤਿਮ ਸਸਕਾਰ 7 ਜੂਨ 2016 ਨੂੰ ਕਰ ਦਿੱਤਾ ਗਿਆ।

ਉਨਾਂ ਦੀ ਆਤਮਿਕ ਸ਼ਾਂਤੀ ਲਈ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਰਾਮਗੜ੍ਹੀਆ ਗੁਰਦਵਾਰਾ ਸਾਊਥਾਲ ਵਿਚ ਸਸਕਾਰ ਤੋਂ ਬਾਅਦ ਪਾਇਆ ਗਿਆ, ਉਪਰੰਤ ਉਸਤਾਦ ਹਰਭਜਨ ਸਿੰਘ ਗੁਰਦੇਵ ਸਿੰਘ ਦੇ ਜਥੇ ਨੇ ਰੱਬੀ ਬਾਣੀ ਦਾ ਕੀਰਤਨ ਕੀਤਾ। ਫਿਰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਉਨਾਂ ਦੇ ਭਾਣਜੇ ਸ੍. ਸਚਦੇਵ ਸਿੰਘ ਸਿਆਨ MBA-JP ਨੇ ਉਨ੍ਹਾਂ ਦੀ ਜ਼ਿੰਦਗੀ ਬਾਰੇ ਵਿਸਥਾਰ ਨਾਲ ਚਾਨਣਾ ਪਾਇਆ। ਉਹਨਾਂ ਦੇ ਸੰਗੀਤਕ ਗੁਣ ਨੂੰ ਸਦਾ ਯਾਦ ਕੀਤਾ ਜਾਂਦਾ ਰਹੇਗਾ।

ਰਿਪੁਦਮਨ ਸਿੰਘ ਹੁਰਾਂ ਦਾ ਜਨਮ 1932 ਵਿਚ ਹੋਇਆ ਸੀ। ਉਨਾਂ ਦੇ ਪਿਤਾ ਜੀ ਦਾ ਨਾਮ ਡਾ. ਆਸਾ ਸਿੰਘ ਪਲਾਹਾ ਅਤੇ ਮਾਤਾ ਜੀ ਦਾ ਨਾਮ ਧੰਨ ਕੌਰ ਸੀ।

ਡਾ. ਆਸਾ ਸਿੰਘ ਹੋਮਿਓਪੈਥਿਕ ਡਾਕਟਰ ਤੋਂ ਇਲਾਵਾ ਗਵਾਲੀਅਰ ਘਰਾਣੇ ਦੇ ਬਹੁਤ ਸੁਲਝੇ ਹੋਏ ਸੰਗੀਤਕਾਰ ਸਨ। ਉਹਨਾਂ ਦੇ ਨੈਰੋਬੀ ਵਿਚ ਬਹੁਤ ਸ਼ਾਗਿਰਦ ਸਨ।

6-7 ਸਾਲ ਦੀ ਉਮਰ ਵਿਚ ਇਹਨਾਂ ਦੀ ਭੀ ਪਿਤਾ ਜੀ ਨੇ ਸੰਗੀਤ ਸਿਖਸ਼ਾ ਸ਼ੁਰੂ ਕਰ ਦਿਤੀ। 14-15 ਸਾਲ ਦੀ ਉਮਰ ਵਿਚ ਤਬਲੇ ਦੀ ਤਾਲੀਮ ਨੈਰੋਬੀ ਦੇ ਮਸ਼ਹੂਰ ਠੇਕੇਦਾਰ ਸ੍. ਹੇਮ ਸਿੰਘ ਦੇ ਲੜਕੇ ਸ੍. ਜਸਵੰਤ ਸਿੰਘ ਪਾਸੋਂ ਸ਼ੁਰੂ ਕੀਤੀ। ਜਸਵੰਤ ਸਿੰਘ ਨੇ ਅੰਮ੍ਰਿਤਸਰ ਰਹਿੰਦੇ ਦੋ ਉਸਤਾਦਾਂ ਭਾਈ ਤਾਬਾ ਅਤੇ ਭਾਈ ਨਸੀਰ ਪਾਸੋਂ ਤਬਲੇ ਦੀ ਤਾਲੀਮ ਲਈ ਸੀ। ਇਸ ਤਰ੍ਹਾਂ ਇਹਨਾਂ ਦਾ ਗਾਣੇ ਦੇ ਨਾਲ ਤਬਲੇ ਦਾ ਰਿਆਜ਼ ਵੀ ਸ਼ੁਰੂ ਹੋ ਗਿਆ।

17 ਸਾਲ ਦੀ ਉਮਰ ਵਿਚ ਨੈਰੋਬੀ ਰੇਲਵੇ ਦੇ ਇਲੈਕਟਰੀਕਲ ਡਿਪਾਰਟਮੈਂਟ ਵਿਚ ਭਰਤੀ ਹੋ ਗਏ। ਜ਼ਿੰਦਗੀ ਬੜੀ ਅਛੀ ਚਲ ਰਹੀ ਸੀ। ਰੇਲਵੇ ਵਿਚ ਕੰਮ ਵੀ ਮਿਲ ਗਿਆ ਸੀ। ਅਤੇ ਸੰਗੀਤ ਦਾ ਰਿਆਜ਼ ਵੀ ਹੋ ਰਿਹਾ ਸੀ ਕਿ ਇਹਨਾ ਦੇ ਪਿਤਾ ਜੀ ਦਾ ਦੇਹਾਂਤ ਹੋ ਗਿਆ। ਵਡੀ ਭੈਣ ਦਾ ਵਿਆਹ ਤਾਂ ਪਿਤਾ ਜੀ ਕਰ ਗਏ ਸੀ ਪਰ ਤਿੰਨ ਭਰਾ ਤੇ ਦੋ ਛੋਟੀਆਂ ਭੈਣਾਂ ਸਨ। 18 ਸਾਲ ਦੀ ਉਮਰ ਵਿਚ ਹੀ ਸਾਰੀ ਫੈਮਲੀ ਦਾ ਭਾਰ ਇਹਨਾ ਸਿਰ ਪੈ ਗਿਆ। ਇਹ ਜ਼ੁਮੇਵਾਰੀ ਇਨ੍ਹਾਂ ਨੇ ਬੜੀ ਚੰਗੀ ਤਰ੍ਹਾਂ ਨਿਭਾਈ ਅਪਣੇ ਵਿਆਹ ਤੋਂ ਇਲਾਵਾ ਸਾਰੇ ਭੈਣਾਂ ਭਰਾਵਾਂ ਦੇ ਵੀ ਵਿਆਹ ਕੀਤੇ। ਤਬਲੇ ਦਾ ਰਿਆਜ਼ ਚਾਲੂ ਰਖਿਆ ਅਤੇ ਪਿਤਾ ਜੀ ਦੇ ਸ਼ਾਗਿਰਦ ਰਾਗੀ ਉਦਮ ਸਿੰਘ ਨਾਲ ਨੈਰੋਬੀ ਦੇ ਸਭ ਗੁਰਦਵਾਰਿਆਂ ਵਿਚ ਆਸਾ ਦੀ ਵਾਰ ਦੇ ਕੀਰਤਨ ਵੇਲੇ ਕਈ ਸਾਲ ਤਬਲੇ ਦੀ ਸੰਗਤ ਕੀਤੀ।

1971 ਵਿਚ ਨੈਰੋਬੀ ਛਡ ਕੇ ਇਥੇ ਲੰਡਨ ਆ ਗਏ ਅਤੇ

ਬ੍ਰਿਟਿਸ਼ ਏਅਰਵੇਜ਼ ਵਿਚ ਸਰਵਿਸ ਕਰ ਲਈ। ਜਦੋਂ ਇਹ ਲੰਡਨ ਆਏ ਸੀ ਤਾਂ ਕਲਾਸੀਕਲ ਸੰਗਤੀ ਕਾਰਾਂ ਦੀ ਸੰਗਤ ਕਰਨ ਵਾਲੇ ਤਬਲਾਵਾਦਕ ਬਹੁਤ ਘਟ ਸਨ। ਸੋ ਭਾਰਤ ਤੋਂ ਆਏ ਬਹੁਤੇ ਸੰਗੀਤਕਾਰਾਂ ਨਾਲ ਇਨ੍ਹਾਂ ਨੇ ਹੀ ਸੰਗਤ ਕੀਤੀ। ਸਿੰਘ ਬੰਧੂਆਂ ਨਾਲ ਤਾਂ ਫਰਾਂਸ, ਹਾਲੈਂਡ, ਬੈਲਜ਼ੀਅਮ, ਸਵੀਡਨ ਤੇ ਡੈਨਮਾਰਕ ਦਾ ਦੌਰਾ ਵੀ ਕੀਤਾ। ਵੈਸੇ ਤਾਂ ਇਨਾਂ ਪਾਸੋਂ ਬਹੁਤ ਬਚਿਆਂ ਨੇ ਨੈਰੋਬੀ ਅਤੇ ਲੰਡਨ ਵਿਚ ਸੰਗੀਤ ਅਤੇ ਤਬਲਾ ਸਿੱਖਿਆ, ਪਰ 2 ਸ਼ਾਗਿਰਦਾਂ ਨੇ ਬਹੁਤ ਨਾਮ ਕਮਾਇਆ। ਇਕ ਸਨ ਨੈਰੋਬੀ ਵਾਲੇ ਅਵਤਾਰ ਸਿੰਘ ਨਾਮਧਾਰੀ ਜਿਸ ਨੇ ਤਬਲਾ ਸਿੱਖ ਕੇ ਭਾਰਤ ਦੇ ਬੜੇ ਵਡੇ ਸੰਗੀਤਕਾਰਾਂ ਨਾਲ ਦੇਸ਼ ਵਿਦੇਸ਼ ਵਿਚ ਸੰਗਤ ਕੀਤੀ। ਦੂਸਰੇ ਹਨ ਲੰਡਨ ਵਾਲੇ ਮਸ਼ਹੂਰ ਸੰਤੂਰਵਾਦਕ ਕਿਰਨਪਾਲ ਸਿੰਘ ਜਿਸ ਨੇ ਕਈ ਸਾਲ ਇਨ੍ਹਾਂ ਪਾਸੋਂ ਤਬਲੇ ਦੀ ਤਾਲੀਮ ਲਈ।

1978 ਵਿਚ ਮੇਰੀ ਭਤੀਜੀ ਸੁਰਿੰਦਰ ਕੌਰ ਦਾ ਵਿਆਹ ਇਨ੍ਹਾਂ ਦੇ ਭਾਣਜੇ ਸ੍ਰ. ਸਚਦੇਵ ਸਿੰਘ ਸਿਆਨ ਨਾਲ ਲੰਡਨ ਵਿਖੇ ਹੋ ਗਿਆ ਸੀ। ਮੈਂ ਵੀ ਇਸ ਵਿਆਹ ਤੇ ਲੰਡਨ ਗਿਆ ਸੀ ਅਤੇ ਇਨ੍ਹਾਂ ਨਾਲ ਸਰਸਰੀ ਮੁਲਾਕਾਤ ਹੋਈ ਸੀ। ਕੁਛ ਦੇਰ ਬਾਅਦ ਇਹ ਜਲੰਧਰੋਂ ਆਈ ਹੋਈ ਆਪਣੀ ਮਾਤਾ ਨੂੰ ਲੈਣ ਆਏ। ਨਵੇ ਰਿਸ਼ਤੇ ਕਰਕੇ ਇਹ ਸਾਨੂੰ ਵੀ ਮਿਲਣ ਆਏ। ਗੱਲਾਂ ਵਿਚ ਪਤਾ ਲਗਾ ਕਿ ਇਹ ਵੀ ਮੇਰੇ ਵਾਂਗ ਖੁਲੇ ਨਾਮਧਾਰੀ ਹਨ ਅਤੇ ਸੰਗੀਤਕਾਰ ਹਨ। ਇਨ੍ਹਾਂ ਨੇ ਭੈਣੀ ਸਾਹਿਬ ਜਾਣ ਦੀ ਇਛਾ ਪਰਗਟ ਕੀਤੀ, ਸੋ ਦੂਸਰੇ ਦਿਨ ਅਸੀਂ ਭੈਣੀ ਸਾਹਿਬ ਚਲੇ ਗਏ। ਖੁਸ਼ਕਿਸਮਤ ਸੀ ਕਿ ਉਸ ਵਕਤ ਸਤਿਗੁਰਾਂ ਨੂੰ ਮਿਲਣ ਵਾਲਾ ਕੋਈ ਨਹੀਂ ਸੀ, ਇਸ ਤਰ੍ਹਾਂ ਉਨ੍ਹਾਂ ਨਾਲ ਕਾਫੀ ਸਮਾਂ ਗੱਲਬਾਤ ਹੁੰਦੀ ਰਹੀ। ਬਾਅਦ ਵਿਚ ਮੈਂ ਉਨ੍ਹਾਂ ਨੂੰ ਪੁਛਿਆ ਕਿ ਮੇਰੀ ਤਾਂ ਸਤਿਗੁਰੂ ਜੀ ਦੇ ਯੁਗਾਂਡਾ ਦੌਰਿਆਂ ਕਰਕੇ ਚੰਗੀ ਜਾਣ ਪਹਿਚਾਨ ਹੋ ਗਈ ਤੁਹਾਡੀ ਕਿਦਾਂ ਹੋਈ?

ਕਹਿਣ ਲਗੇ ਕਿ 1953-54 ਵਿਚ ਸਤਿਗੁਰੂ ਪ੍ਰਤਾਪ ਸਿੰਘ ਅਫਰੀਕਾ ਦੇ ਪਹਿਲੇ ਦੌਰੇ ਤੇ ਨੈਰੋਬੀ ਆਏ ਸੀ ਅਤੇ ਉਨਾਂ ਨਾਲ ਸਤਿਗੁਰੂ ਜਗਜੀਤ ਸਿੰਘ ਤੇ ਮਹਾਰਾਜ ਬੀਰ ਸਿੰਘ ਵੀ ਆਏ ਸਨ। ਇਕ ਦਿਨ ਸੰਗੀਤ ਦਰਬਾਰ ਹੋਇਆ। ਮਹਾਰਾਜ ਬੀਰ ਸਿੰਘ ਗਾਇਨ ਕਰ ਰਹੇ ਸੀ ਅਤੇ ਉਨ੍ਹਾਂ ਨਾਲ ਆਏ ਖਜ਼ਾਨ ਸਿੰਘ ਤਬਲੇ ਦੀ ਸੰਗਤ ਕਰ ਰਹੇ ਸੀ। ਨੈਰੋਬੀ ਦੇ ਇਕ ਪਿਆਰ ਸਿੰਘ ਵੀ ਸੰਗਤ ਕਰ ਰਹੇ ਸੀ ਬਾਅਦ ਵਿਚ ਮਹਾਰਾਜ ਬੀਰ ਸਿੰਘ ਨੇ ਐਸੀ ਬੰਦਿਸ਼ ਸ਼ੁਰੂ ਕੀਤੀ ਜਿਸ ਦੀ ਸਮ ਪਕੜਨ ਲਈ ਪਿਆਰਾ ਸਿੰਘ ਨੂੰ ਤਕਲੀਫ ਹੋ ਰਹੀ ਸੀ। ਦਮੀ ਜੀ ਦੇ ਉਸਤਾਦ ਨੇ ਇਸ਼ਾਰਾ ਕੀਤਾ ਤਾਂ ਇਹ ਸੰਗਤ ਕਰਨ ਲਗ ਪਏ ਅਤੇ ਸਮ ਵੀ ਆਸਾਨੀ ਨਾਲ ਪਕੜ ਲਈ। ਬਾਦ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਥਾਪੜਾ ਦਿਤਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਜ਼ਰ ਵਿਚ ਵੀ ਆਏ ਜੋ ਸੰਗੀਤਕ ਗੁਣ ਵਾਲੇ ਦੀ ਬੜੀ ਕਦਰ ਕਰਦੇ ਸਨ। ਇਨ੍ਹਾਂ ਨਾਲ ਜਾਣ ਪਹਿਚਾਣ ਉਦੋਂ ਦੋਸਤੀ ਵਿਚ ਬਦਲ ਗਈ ਜਦ 1995 ਵਿਚ ਪੱਕੇ ਤੌਰ ਤੇ ਲੰਡਨ ਰਹਿਣ ਆ ਗਏ। ਇਨ੍ਹਾਂ ਨੂੰ ਮਿਲਣ ਗਏ ਤਾਂ ਦੇਖਿਆ ਕਿ ਇਕ ਕਮਰਾ ਮਿਊਜ਼ਿਕ ਰੂਮ ਬਣਾਇਆ ਹੋਇਆ ਹੈ ਤੇ ਸਭ ਸਾਜ਼ ਰਖੇ ਹੋਏ ਹਨ। ਇਥੇ ਇਹ ਆਪ ਰਿਆਜ਼ ਕਰਦੇ ਸਨ ਤੇ ਬੱਚਿਆਂ ਨੂੰ ਸੰਗੀਤ ਵੀ ਸਿਖਾਂਦੇ ਸਨ। ਵਾਇਲਨ ਵੀ ਸੀ ਜੋ ਮੈਂ ਵਜਾਂਦਾ ਰਿਹਾ ਸੀ। ਪਰ 1952 ਵਿਚ ਯੁਗਾਂਡਾ ਜਾਣ ਕਰਕੇ ਕਈ ਦਹਾਕਿਆਂ ਤੋਂ ਰਿਆਜ਼ ਬੰਦ ਸੀ।

ਖੈਰ, ਮੈਂ ਵਾਇਲਨ ਵਜਾਇਆ ਤਾਂ ਸੁਣਕੇ ਬੜੇ ਖੁਸ਼ ਹੋਏ. ਅਤੇ ਮੁੜ ਰਿਆਜ਼ ਸ਼ੁਰੂ ਕਰਨ ਲਈ ਕਿਹਾ। ਮੇਰਾ ਫਲੈਟ ਇਨਾਂ ਦੇ ਘਰ ਤੋਂ ਬਹੁਤਾ ਦੂਰ ਨਹੀਂ ਸੀ ਸੋ ਮੁੜਕੇ ਰਿਆਜ਼ ਸ਼ੁਰੂ ਕਰ ਦਿਤਾ। ਇਸ ਤਰਾਂ ਇਨ੍ਹਾਂ ਦੀ ਤਬਲੇ ਦੀ ਸੰਗਤ ਮਾਨਣ ਦਾ ਮੌਕਾ ਵੀ ਮਿਲਦਾ ਰਿਹਾ। ਇਹ ਸਿਲਸਲਾ ਕਈ ਸਾਲ ਚਲਦਾ ਰਿਹਾ। ਪਰ ਸੁਪਤਨੀ ਦੀ ਬੀਮਾਰੀ ਅਤੇ ਮੇਰੇ ਕਮਰ ਦੇ ਦਰਦ ਕਰਕੇ ਰਿਆਜ਼ ਵਿਚ ਖੜੋਤ ਆ ਗਈ, ਪਰ ਆਣਾ ਜਾਣਾ ਚਾਲੂ ਰਿਹਾ। ਕਿਤੇ ਵੀ ਜਾਣਾ ਹੋਵੇ ਕਿਸੇ ਸੰਗੀਤ ਪ੍ਰੋਗਰਾਮ ਤੇ ਜਾਂ ਗੁਰਦਵਾਰੇ ਜਾਂ ਹੋਰ ਕਿਸੇ ਨੂੰ ਮਿਲਨਾ ਹੋਵੇ ਇੱਕਠੇ ਹੀ ਜਾਈਦਾ ਸੀ। 1995 ਦੀ ਸ਼ੁਰੂ ਹੋਈ ਦੋਸਤੀ ਉਹਨਾਂ ਦੇ ਸਵਰਗਵਾਸ ਹੋਣ ਤਕ ਜਾਰੀ ਰਹੀ।

*—ਗੁਰਬਖਸ਼ ਸਿੰਘ ਮਠਾਰੂ ਯੂ.ਕੇ.*

## ਸ੍ਰੀ ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ

ਵਰਿਆਮ ਦੇ ਸੁਹਿਰਦ ਪਾਠਕਾਂ ਅਤੇ ਪਿਆਰੇ ਲੇਖਕਾਂ ਪ੍ਰਤੀ ਬੇਨਤੀ ਹੈ ਕਿ ਨਵੰਬਰ ਅੰਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਿੱਘੀ ਯਾਦ ਨੂੰ ਸਮਰਪਿਤ ਵਿਸ਼ੇਸ਼ ਅੰਕ ਵਾਸਤੇ ਆਪਣੀਆਂ ਮੂਲ ਰਚਨਾਵਾਂ, ਲੇਖ, ਸਾਖੀਆਂ। 10 ਅਕਤੂਬਰ ਤੱਕ ਭੇਜਣ ਦੀ ਕ੍ਰਿਪਾ ਕਰਨਾ।

*-ਮੈਨੇਜਰ ਵਰਿਆਮ*




   

*India's Larget Second Hand Food Machines Dealer Cum Rebuilder*

**750kgs Potato Chips Line**

**List of the projects, consultation and machines:**

1. Biscuits-Soft Dough, Hard Dough, Crackers
2. Cookies- Wire Cut, Depositer.
3. Bread, Cakes and Bakery Products
4. Wafers - Flat, Round, Enrobed, Moulded
5. Wafers - Round Sticks, Pillows, Flat Sticks.
6. Ice Cream Cones - Moulded or Rolled Sugar Cone.
7. Chocolates- Moulded, Enrobed, Panned, Drops.
8. Potato Chips
9. Extruded- Kurkure, Cheetos.
10. Toast- Bread Toast, Mini Toast.
11. Vermicilli., 12. Water Filling., 13. Paper Cups.
14. Chocolate/Jelly Filling Lines for Small Cups.
15. Namkeens.

*We arrange complete machines, manpower and training receipes with formulation*

   

# BBL FOODS (P) LTD.

***SANTOSH NAGAR X ROADS, HYDERABAD- 5000059, INDIA***
***Tel : +91 40 24530680, Mobile : 91 98480-50607/ +91 98483 99702***
***e-mail:lakbir.mutchall@gmail.com***
***www.bblfoods.com www.mutchall.com***



ਠੇਕੇਦਾਰ ਹਰਭਜਨ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਇੱਕ ਪ੍ਰਾਜੈਕਟ ਬਾਰੇ ਜਾਣਕਾਰੀ ਦਿੰਦੇ ਹੋਏ

## ਕਨੇਡਾ ਵਿੱਚ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਹੋਏ
## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਸੰਮੇਲਨ 30-31 ਜੁਲਾਈ 2016 ਦੀਆਂ ਝੱਲਕੀਆਂ



P.O. Regd. No. PB/JL-016/2015-2017 **WARIAM** Ladowali Road, Jalandhar -144001
Regd. RNI No. 26453/75 **October :2016**



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289, ਮੋਬਾਇਲ- 98143-18720